ਤਮਾਮ ਹੱਕ ਮਹਿਫੂਜ਼ ਹੈਂ




੧ਓ ਸਤਿਗੁਰ ਪ੍ਰਸਾਦਿ ॥

# ਦਸਮ ਗੁਰ ਗਿਰਾ ਪ੍ਰਕਾਸ਼ਕ ਗ੍ਰੰਥ

ਅਰਥਾਤ

## ਭੁਲੇਖਾ ਨੰਬਰ ੮ ਦਾ ਉੱਤ੍ਰ

ਕ੍ਰਿਤ

ਭਾਈ ਸਾਹਿਬ ਸਿੰਘ ਜੀ ਗਿਆਨੀ

ਜੋ

੧ ਮਾਘ ਸੰ: ਨਾਨਕਸ਼ਾਹੀ ੪੩੯ ਨੂੰ ਸ੍ਰੀ ਦਰਬਾਰ ਮੁਕਤਸਰ ਜੀ ਮੇਂ ਸੋਧਕਰ, ਅਤੇ ਸ੍ਰੀ ਦਰਬਾਰ ਦਮਦਮੇ ਸਾਹਿਬ ਜੀ ਮੇਂ ਖ਼ਾਲਸ ਧਰਮ ਦੇ ਵਿਦ੍ਵਾਨਾਂ ਦੀ ਸੰਮਤੀ ਸੇ ਪ੍ਰਕਾਸ਼ਤ ਹੂਆ।

ਪਹਿਲੀਵਾਰ ੨,੦੦੦ਕਾਪੀ

---

ਸ੍ਰੀ ਗੁਰਬਖ਼ਸ਼ ਪ੍ਰੇਸ ਲਾਹੌਰ ਮੇਂ ਛਪਾ

ਵਾਹਿਗੁਰੂ ਜੀ ਕਾ ਖਾਲਸਾ । ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

੧ ਓ ਸਤਿਗੁਰ ਪ੍ਰਸਾਦਿ ॥

# ਪ੍ਰਾਰਥਨਾ

ਪਿਆਰੇ ਖਾਲਸਾ ਜੀ ਦੋ ਬਰਸ ਸੇ ਇਕ ਵਰੂਲਾ ਜਿਹਾ ਉਠ ਰਿਹਾ ਹੈ ਜਿਸਦਾ ਨਾਮ ਦਸਮਸਾਰ ਨਾਮਕ ਗ੍ਰੰਥ ਦਾ ਭੁਲੇਖਾ ਨੰਬ੍ਰ ੮ ਹੈ, ਸੋ ਤਿਸਦਾ ਅਸਲੀ ਮਨਸ਼ਾ ਤਾਂ ਸੂਰਜ ਰੂਪ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰੂਪ ਕ੍ਰਿਣਾਂ ਨੂੰ ਅਛਾਦਨ ਹੀ ਕਰ ਦੇਣੇਦਾ ਹੈ, ਸੋ ਅਕਸਰ ਏਹ ਵਰੂਲੇ ਬਾਬੂ ਤੇਜਾ ਸਿੰਘ ਸਤ੍ਰ ਸਿੰਘ ਸਭਾ ਭਸੌੜ ਦੀ ਫੂਕ ਤੇ ਹੀ ਉਠਿਆ ਕਰਦੇ ਹਨ, ਪ੍ਰੰਤੂ ਅਸੀ ਭਰੋਸਾ ਰਖਦੇ ਹਾਂ ਕਿ ਜਿਹੜਾ ਸ਼ਾਸ਼੍ਰਰੀ ਪਦਾਰਥ ਹੁੰਦਾ ਹੈ, ਤਿਸ ਨੂੰ ਤੁਛ ਜੀਵ ਅਭਾਵ ਨਹੀ ਕਰ ਸਕਦਾ, ਹਾਂ ਐਸੇ ਤਾਂ ਹੋ ਸਕਦਾ ਹੈ ਕਿ ਜੈਸੇ ਕਈਕ ਜਾਨਵਰ ਹਨ ਜੋ ਪ੍ਰਕਾਸ਼ ਰੂਪ ਸੂਰਜ ਨੂੰ ਅਪਰਕਾਸ਼ ਰੂਪ ਹੀ ਸਮਝਦੇ ਹਨ ॥

ਸੋ ਜੋ ਜੋ ਸ਼ੰਕੇ ਤਰਕਵਾਦੀ ਨੇ ਦਸਮ ਗੁਰਬਾਣੀ ਕੇ ਊਪਰ ਕੀਤੇ ਹਨ, ਤਿਨਾਂ ਬਰੂਲੇ ਰੂਪ ਸ਼ੰਕਿਆਂ ਕਾ ਪ੍ਰਹਾਰ ਕਰਤਾ ਬਾਰਦ ਰੂਪ, ਦਸਮ ਗੁਰਗਿਰਾ ਪ੍ਰਕਾਸ਼ਕ ਨਾਮੇ ਗ੍ਰੰਥ ਲਿਖ ਕਰ ਖਾਲਸੇ ਜੀ ਦੀ ਭੇਟਾ ਕੀਤਾ, ( ਪੁਨਾ ) ਸ੍ਰੀ ਦਰਬਾਰ ਦਮਦਮੇ ਸਾਹਿਬ ਜੀ ਨਿਵਾਸੀ ਸ੍ਰਬ ਖਾਲਸੇ ਜੀ ਨੇ ( ਤਥਾ ) ਸ੍ਰੀ ਮੁਕਤਸਰ ਸਾਹਿਬ ਜੀ ਕੇ ਵਸਨੀਕ ਖਾਲਸਾ ਜੀ ਅਤੇ ਇਰਦ ਗਿਰਦ ਕੀ ਸੰਗਤ ਨੇ ਸੰ: ਨਾ: ੪੩੯ ਇਕ ਮਾਘ ਤੋਂ ੬ ਤਕ ਸੋਧਕਰ ਪ੍ਰਵਾਣ ਕੀਤਾ ਅਤੇ ਸਰਬ ਵਿਦ੍ਵਾਨਾਂ ਦੀ ਏਹ ਸੰਮਤੀ ਹੂਈ ਕਿ ਇਸ ਗ੍ਰੰਥ ਕੋ ਜਰੂਰ ਛਾਪਨਾ ਚਾਹੀਏ । ਸੋ ਇਸ ਗ੍ਰੰਥ ਕੇ ਸੰਮਤੀ ਦਾਤਾ ( ਤਥਾ ) ਛਪਵੌਣੇ ਕੇ ਸਹਾਇਕਾਂ ਦਾ ਸੰਮਤੀ ਪਤ੍ਰ ਇਸ ਤਰ੍ਹਾਂ ਪਰ ਹੈ । ( ਜਥਾ )

ਮੋਹੁਰ ਦਰਬਾਰ
ਦਮਦਮਾ
ਸਾਹਿਬ ਜੀ

੧ ੳ ਸਤਿਗੁਰਪ੍ਰਸਾਦਿ ॥

ਲਿਖਤੁਮ ਸ੍ਰੀ ਦਰਬਾਰ ਦਮਦਮਾ ਸਾਹਿਬ ਗੁਰ ਕਾਂਸ਼ੀ ਤਖਤ ਹਜੂਰ ਸੂਬੱਤ ਮਹੰਤ ਸੰਤ ਖਾਲਸਾ ਜੀਂ ਸਾਹਿਬ, ਆਗੇ ਸ੍ਰੀਮਾਨ ਸ੍ਰੀ ਗੁਰੂ ਜੀ ਕੀ ਸੰਗਤ ਸ੍ਰੀ ਵਾਹਿਗੁਰੂ ਜੀਕਾ ਖਾਲਸਾ ਸ੍ਰੀ ਵਾਹਿਗੁਰੂ ਜੀਕੀ ਫਤੇ ਹੈ ਜੀ ॥ ਸਰਬ ਖਾਲਸੇਜੀ ਕੋ ਪ੍ਰਗਟ ਹੋਵੇ ਕਿ ਜੋ ਦਸਮ ਗੁਰਗਿਰਾ ਪ੍ਰਕਾਸ਼ਕ ਗ੍ਰੰਥ ਗਿਆਨੀ ਸਾਹਿਬ ਸਿੰਘ ਜੀ ਨੇ ਰਚਨਾ ਕੀਤਾ ਹੈ, ਸੋ ਸਰਬ ਸ੍ਰੀ ਦਰਬਾਰ ਦਮਦਮਾ ਸਾਹਿਬ ਜੀ ਕੀ ਸੰਗਤ ਨੇ ਸੁਣਕਰ ਪ੍ਰਵਾਣ ਕੀਤਾ ਹੈ, ਸੋ ਇਸ ਗ੍ਰੰਥ ਦੇ ਛਾਪਨੇ ਸੇ ਖਾਲਸੇਜੀ ਕੋ ਲਾਭ ਪਹੁੰਚੂ, ਅਤੇ ਏਹ ਗ੍ਰੰਥ ਗੁਰਬਾਣੀ ਦੇ ਨਿੰਦਕਾਂ ਕੋ ਲਜਿਆਦਾਇਕ ਹੈ ॥

ਸੰ: ਨਾ: ੪੩੯ ਮਾਘ ਪ੍ਰਿਵਸ਼ ੧੫ ॥

੧–ਮਹੰਤ ਕੇਸਰ ਸਿੰਘ ਗ੍ਰੰਥੀ ਦਰਬਾਰ ਦਮਦਮਾ ਸਾਹਿਬ ਜੀ
੨–ਮਹੰਤ ਹਰੀ ਸਿੰਘ ਜੀ ਗੁਰਦੁਆਰਾ ਲਿਖਣਸਰ
੩–ਮਹੰਤ ਸੁੰਦ੍ਰ ਸਿੰਘ ਜੀ ਦਰਬਾਰ ਦਮਦਮਾ ਸਾਹਿਬ ਜੀ
੪–ਮਹੰਤ ਭਗਤ ਸਿੰਘ ਜੀ ਦਮ: ਸ:
੫–ਮਹੰਤ ਚੰਦਾ ਸਿੰਘ ਜੀ ਦਮ: ਸ:
੬–ਮਹੰਤ ਗੁਰ ਬਖ਼ਸ਼ ਸਿੰਘ ਜੀ ਦ:
੭–ਮਹੰਤ ਝੰਡਾ ਸਿੰਘ ਜੀ ਦ:
੮–ਮਹੰਤ ਹਰੀ ਸਿੰਘ ਜੀ ਦ:
੯–ਮਹੰਤ ਬੀਰ ਸਿੰਘ ਜੀ ਦ:
੧੦–ਮਹੰਤ ਕਿਸ਼ਨ ਸਿੰਘ ਗ੍ਰੰਥੀ ਦ:
੧੧–ਗ੍ਰੰਥੀ ਰਾਮ ਸਿੰਘ ਜੀ ਦ:
੧੨–ਮਹੰਤ ਸੱਜਣ ਸਿੰਘ ਜੀ ਗੁਰਦੁਆਰਾ ਜੰਡਸਰ
੧੩–ਮਹੰਤ ਅਮਰ ਸਿੰਘ ਜੀ ਦ:
੧੪–ਮਹੰਤ ਭੋਲਾ ਸਿੰਘ ਜੀ ਦ:
੧੫–ਮਹੰਤ ਸੁੰਦ੍ਰ ਸਿੰਘ ਸੁਖ ਲਧੀ
੧੬–ਅਰਜਨ ਸਿੰਘ ਜੰਗੀਰ ਦਾਰ ਸੁ:
੧੭–ਨਿਹਾਲ ਸਿੰਘ ਵੈਦ ਸੁਖ:
੧੮–ਮਹੰਤ ਜੀਵਣ ਸਿੰਘ ਸ਼ੇਖੂ
੧੯–ਭਾਈ ਬੀਰ ਸਿੰਘ ਸੇਖੂ
੨੦–ਜਥੇ ਦਾਰ ਜੀਵਣ ਸਿੰਘ ਜੀ ਨਿਹੰਗ ਸਿੰਘ ਪਥਰਾਲਾ,
੨੧–ਮਹੰਤ ਵਾਧਾਵਾ ਸਿੰਘ ਜੀ ਲੈਹਰਾ

੨੨–ਮਹੰਤ ਮੰਗਲ ਸਿੰਘ ਜੀ ਦੌਧਰ
੨੩–ਮਹੰਤ ਫੁਲਾ ਸਿੰਘ ਜੀ ਦੌਧਰ
੨੪–ਮਹੰਤ ਬਦਨ ਸਿੰਘ ਜੀ ਹਰੀ ਗੜ੍ਹ
੨੫–ਮਹੰਤ ਬਿਰਧਾਮ ਸਿੰਘਜੀ ਚਨਾਰ ਥਲ
੨੬–ਭਾਈ ਰਣ ਸਿੰਘ ਖਮਾਣੋ
੨੭–ਮਹੰਤ ਸੁਚਾ ਸਿੰਘ ਜੀ ਗੁਰੂ ਸਰ
੨੮–ਮਹੰਤ ਬਾਰਾ ਸਿੰਘ ਜੀ ਗਿਲਜੇ ਵਾਲੇ
੨੯–ਮਹੰਤ ਸੁੰਦ੍ਰ ਸਿੰਘ ਜੀ ਰਪਾਲਾ
੩੦–ਸੁੰਦ੍ਰ ਸਿੰਘ ਜੀ ਜੰਡਿਆਲਾ
੩੧–ਸੰਤ ਸੰਤੋਖ ਦਾਸ ਜੀ ਥਟ ਤੀਰਥ
੩੨–ਮਹੰਤ ਮਾਣਕ ਦਾਸ ਜੀ ਦਰੇ
੩੩–ਮਹੰਤ ਅਮਰ ਸਿੰਘ ਜੀ ਝੱਬੂ ਕੇ
੩੪–ਸਰਦਾਰ ਅਤ੍ਰ ਸਿੰਘ ਜੀ ਮਿਰਜਨਾ ਵਾਦ
੩੫–ਸੰਤ ਸੁਖ ਰਾਮ ਸਿੰਘ ਸਮਾਲ ਸਰ
੩੬–ਗਿਆਨੀ ਬਿਬੇਕਾ ਸਿੰਘ ਜੀ ਅੰਮ੍ਰਿਤਸਰ ਜੀ
੩੭–ਗਿਆਨੀ ਸਰੂਪ ਸਿੰਘ ਜੀ ਅੰਮ੍ਰਿਤਸਰ ਜੀ
੩੮–ਗਿਆਨੀ ਗੁਲਾਬ ਸਿੰਘ ਜੀ ਘੋਲੀਆ
੩੯–ਗਿਆਨੀ ਸੋਭਾ ਸਿੰਘ ਜੀ ਮਾਣੋਕੇ
੪੦–ਗ੍ਰੀਬੀ ਗ੍ਰੀਬ ਸਿੰਘ ਜੀ ਭਟੀ ਆਲ
੪੧–ਸੰਤ ਸਾਹਿਬ ਸਿੰਘ ਜੀ ਬਿਰਕਤ
੪੨–ਸੰਤ ਮਲ ਸਿੰਘ ਜੀ ਬਿਰਕਤ
੪੩–ਸੰਤ ਮਾਨ ਸਿੰਘ ਜੀ ਬਿਰਕਤ
੪੪–ਸੰਤ ਟੈਹਲ ਸਿੰਘ ਜੀ ਲੰਮੀਆ
੪੫–ਮਹੰਤ ਲਾਲ ਸਿੰਘ ਜੀ ਨ੍ਰਿਮਲ ਅਖਾੜਾ ਪੰਚਾਇਤੀ
੪੬–ਰਾਮ ਸਿੰਘ ਜੀ ਡਾਕਟਰ
੪੭–ਮਹੰਤ ਹੀਰਾ ਸਿੰਘ ਜੀ ਪੰਚਾਇਤੀ ਅਖਾੜਾ ਨ੍ਰਿਮਲੇ
੪੮–ਮਹੰਤ ਹੀਰਾ ਸਿੰਘ ਲੋਸੀਬਲੀ ਵਾਲੇ
੪੯–ਜਥੇ ਦਾਰ ਸਰਮੁਖ ਸਿੰਘ ਸੰਗ੍ਰਾਣਾ ਸ:
੫੦–ਸੁਤੇ ਪ੍ਰਕਾਸ਼ ਸਾਧੂ ਪਾਕ ਪਟਣ ਡੇਰੇਦਾਰ
੫੧–ਪੰਡਿਤ ਮਾਨ ਸਿੰਘ ਜੀ ਕਾਂਸ਼ੀ
੫੨–ਪੰਡਿਤ ਰਘਬੀਰ ਸਿੰਘ ਜੀ ਕਾਸ਼ੀ
੫੩–ਪੰਡਤ ਰਾਮ ਸਿੰਘ ਜੀ ਹਰੀ ਕੇ ਬਡੇ
੫੪–ਮਹੰਤ ਗੁਰਮੁਖਿ ਸਿੰਘ ਜੀ ਹਰੀ ਕੇ ਬਡੇ
੫੫–ਭਾਈ ਹੀਰਾ ਸਿੰਘ ਜੀ ਛਾਪਿਆਂ ਵਾਲੀ
੫੬–ਰਾਗੀ ਈਸ਼ਰ ਸਿੰਘ ਜੀ ਪਲ੍ਹੀ

| | |
|---|---|
| ਮੋਹੁਰ ਖਾਸ ਤੰਬੂ ਸਾਹਬ ਜੀ | ਮੋਹੁਰ ਬਡਾ ਦਰਬਾਰ ਮੁਕਤ ਸਰ ਜੀ |

੧ ਓ ਸਤਿ ਗੁਰਪ੍ਰਸਾਦਿ ॥

ਲਿਖਤੁਮ ਸ੍ਰੀ ਦਰਬਾਰ ਮੁਕਤਸਰ ਜੀ ਜੋਗ ਸ੍ਰਬ ਗੁਰੂ ਕੀ ਸੰਗਤ ਵਾਹਿਗੁਰੂ ਜੀਕੀ ਫਤੇ ਹੈ ਜੀ

ਸਰਬ ਖਾਲਸੇ ਜੀਕੋ ਪ੍ਰਗਟ ਹੋਵੇ ਕਿ ਜੋ ਦਸਮ ਗੁਰ ਗਿਰਾ ਪ੍ਰਕਾਸ਼ਕ ਗ੍ਰੰਥ ਗਿਆਨੀ ਸਾਹਬ ਸਿੰਘ ਜੀਨੇ ਤਿਆਰ ਕੀਤਾ ਹੈ। ਤਿਸਕੋ ਸ੍ਰਬ ਸ੍ਰੀ ਦਰਬਾਰ ਮੁਕਤ ਸਰ ਜੀਕੀ ਸੰਗਤ ਨੇ ਪ੍ਰਵਾਣ ਕੀਤਾ ਹੈ, ਸੋ ਜੇਕਰ ਏਹ ਗ੍ਰੰਥ ਛਪ ਜਾਇ ਤੋ ਖਾਲਸੇ ਜੀ ਕੋ ਲਾਭਦਾਇਕ ਹੈ॥ ਸੰਃ ਨਾਃ ੪੩੯ ਮਾਘ ਪ੍ਰਵਿਸ਼ਟਾ ੬ ॥

੫੭–ਗਿਆਨੀ ਪੰਜਾਬ ਸਿੰਘ ਜੀ ਜੋ ਇਸ ਗ੍ਰੰਥ ਦੇ ਪ੍ਰਗਟ ਕਰਨੇ ਦੇ ਪ੍ਰੇਰਕ ਹਨ ਦਰਬਾਰ ਮੁਕਤ ਸਰ

੫੮–ਮਹੰਤ ਲਾਲ ਸਿੰਘ ਜੀ ਮੁਕਤ ਸਰ

੫੯–ਮਹੰਤ ਪ੍ਰੀਤਮ ਸਿੰਘ ਜੀ ਮੁਕਃ

੬੦–ਮਹੰਤ ਰਾਮ ਸਿੰਘ ਜੀ ਮੁਕਃ

੬੧–ਮਹੰਤ ਜਵਾਹਰ ਸਿੰਘ ਜੀ ਮੁਕਤਸਰ ਬਡਾ ਡੇਰਾ

੬੨–ਗ੍ਰੰਥੀ ਸੋਭਾ ਸਿੰਘ ਜੀ ਮੁਕਃ

੬੩–ਪੁਜਾਰੀ ਭਗਤ ਸਿੰਘ ਜੀ ਮੁਃ

੬੪–ਗਿਆਨੀ ਨਰੈਣ ਸਿੰਘ ਜੀ ਮੁਃ

੬੫–ਨੰਬ੍ਰਦਾਰ ਉਜਾਗਰ ਸਿੰਘ ਜੀ ਮੁਕਤਸਰ

੬੬–ਪੁਜਾਰੀ ਬਿਸ਼ਨ ਸਿੰਘ ਜੀ ਮੁਕਤਸਰ

੬੭–ਹੀਰਾ ਸਿੰਘ ਨਿਹੰਗ ਸਿੰਘ ਮੁਕਃ ਨੈਣਾ ਸਿੰਘ ਦਾ ਬੁੰਗਾ

੬੮–ਬਾਵਾ ਟੇਕਸਿੰਘ ਬੇਦੀ ਮੁਕਃ

੬੯–ਮਹੰਤ ਠੋਲਾਸਿੰਘ ਜੀ ਕੋਟ ਕਪੂਰਾ

੭੦–ਮਹੰਤ ਬਿਰਯਾਮ ਸਿੰਘ ਜੀ ਗੁਃ ਚਕ ਬਡੇ

੭੧–ਸੰਤ ਹੰਸਦਾ ਸਜੀ ਉਦਾਸੀ ਫਤੇ ਕੋਟ

੭੨–ਮਃ ਨਥਾਸਿੰਘ ਜੀ ਵਾ ਮਃ ਅਨੂਪ ਸਿੰਘ ਜੀ ਦਰਾਜ ਗੁਃ

੭੩–ਮਹੰਤ ਨਰੈਣ ਸਿੰਘ ਜੀ ਖੀਵਾ ਗੁਃ

੭੪–ਮਹੰਤ ਅਘੜ ਸਿੰਘ ਜੀ ਗੁਰਃ ਧਮਧਾਨ ਸਃ

੭੫–ਮਹੰਤ ਈਸ਼ਰਸਿੰਘ ਜੀ ਗੁਃ ਸਰਸਾ

੭੬–ਮਹੰਤ ਸੰਪੂਰਨ ਸਿੰਘ ਜੀ ਗੁ: ਮੌੜ
੭੭–ਗ੍ਰੰਥੀ ਕਰਤਾਰ ਸਿੰਘ ਜੀ, ਰਾਮ ਨਗਰ
੭੮–ਕਿਸਨ ਸਿੰਘ ਨੰਬ੍ਰਦਾਰ ਖਿਆਲਾ
੭੯–ਭਾਈ ਅਨੂਪ ਸਿੰਘ ਜੀ, ਸੁਨਾਮ
੮੦–ਗਿਆਨੀ ਬਿਸਨ ਸਿੰਘ ਜੀ ਗੁ: ਮੋਤੀਬਾਗ ਪਟਿਆਲਾ
੮੧–ਗਿਆਨੀ ਸੇਵਾਸਿੰਘ ਜੀ ਦ: ਸ:
੮੨–ਸਰਦਾਰ ਉਦੇ ਸਿੰਘ ਜੀ ਦਫਤ੍ਰੀ, ਪਟਿਆਲਾ
੮੩–ਅੜਬੰਗ ਸਿੰਘ ਨਿਹੰਗ ਸਿੰਘ ਜੀ
੮੪–ਮਹੰਤ ਦੀਪ ਸਿੰਘ ਜੀ ਗੁ: ਵਰ
੮੫–ਗ੍ਰੰਥੀ ਫਤੇ ਸਿੰਘ ਜੀ ਪੁਰਾਤਮੀ, ਪਟਿਆਲਾ, ਬੁਰਜ ਬਾਬਾ ਆਲਾ ਸਿੰਘ ਜੀ
੮੬–ਗ੍ਰੰਥੀ ਤ੍ਰਿਪੁਰਾਰ ਸਿੰਘ ਜੀ ਪ:
੮੭–ਗ੍ਰੰਥੀ ਗੁਰ ਬਖਸ਼ ਸਿੰਘ ਜੀ ਪ:
੮੮–ਗ੍ਰੰਥੀ ਬਖਤੌਰ ਸਿੰਘ ਜੀ ਪ:
੮੯–ਗ੍ਰੰਥੀ ਨਾਹਰ ਸਿੰਘ ਜੀ ਪ:
੯੦–ਗ੍ਰੰਥੀ ਅਨੂਪ ਸਿੰਘ ਜੀ ਪ:
੯੧–ਗ੍ਰੰਥੀ ਕੇਸਰਾ ਸਿੰਘ ਜੀ ਪ:
੯੨–ਗ੍ਰੰਥੀ ਪਾਖ੍ਰ ਸਿੰਘ ਜੀ ਪ:
੯੩– ਗ੍ਰੰਥੀ ਕਰਤਾਰ ਸਿੰਘ ਜੀ ਪ:
੯੪–ਗ੍ਰੰਥੀ ਸੰਪੂਰਨ ਸਿੰਘ ਜੀ ਪ:
੯੫–ਗ੍ਰੰਥੀ ਕਾਕੂ ਸਿੰਘ ਜੀ ਪ:
੯੬–ਗ੍ਰੰਥੀ ਤਾਰਾ ਸਿੰਘ ਜੀ ਪ:
੯੭–ਗ੍ਰੰਥੀ ਰਲਾਸਿੰਘ ਜੀ ਪ:
੯੮–ਮਹੰਤ ਨਰੈਣ ਸਿੰਘ ਜੀ ਰਿਆਸਤ ਨਾਭਾ
੯੯–ਸਕਤ੍ਰ ਸਿੰਘ ਸਭਾ ਰਾਜ ਪੁਰਾ
੧੦੦ਮੰਤ ਮਿਲਖਾ ਸਿੰਘ ਜੀ

ਕਰਤਾ

**ਪੰਥ ਸੇਵਕ ਸਾਹਿਬਸਿੰਘ ਗਿਆਨੀ**

## ੧ਓ ਸਤਿਗੁਰਪ੍ਰਸਾਦਿ ॥

ਦੋਹਿਰਾ ॥ ਨਮਸਕਾਰ ਸ੍ਰੀ ਖੜਗ ਕੋ ਕਰੋਂ ਸੁ ਹਿਤ ਚਿਤ ਲਾਇ ॥
ਪੂਰਨ ਕਰੋਂ ਗ੍ਰੰਥ ਏਹ ਤੁਮ ਮਮ ਕਰੋ ਸਹਾਇ ॥

ਦੋਹਿਰਾ ॥ ਗੁਰ ਨਾਨਕ ਤੇ ਆਦਿ ਲੌ ਦਸਮ ਗੁਰੂ ਪਗ ਬੰਦ ।
ਬਾਣੀ ਜਿਨਕੀ ਬਿਘਨ ਹਰ ਬਿਸਿਆਤਪ ਕੋ ਚੰਦ ।

## ਅਥ ਦਸਮ ਗੁਰ ਗਿਰਾ ਪ੍ਰਕਾਸਕ ਗ੍ਰੰਥ ਪ੍ਰਾਰੰਭਃ

(ਗੁਰ ਬਚਨ) ਭੂਲੇ ਸਿਖ ਗੁਰੂ ਸਮਝਾਏ । ਉਝੜ ਜਾਂਦੇ ਮਾਰਗ ਪਾਏ ॥ (ਪੁਨਾ) ਦਸਮ ਸਾਰ ਗ੍ਰੰਥ (ਅਰਥਾਤ) ਜਿਸ ਦਾ ਅਸਲੀ ਨਾਮ ਦਸਮ ਗੁਰ ਗਿਰਾ ਵਿਰੋਧਕ ਹੈ ਤਥਾ ਭੁਲੇਮਾ ਨੰਬ੍ਰ ੮ ਅਰਥਾਤ ਭੁਲੇ ਹੋਏ ਪੁਰਸ ਦੀ ਜੋ ਕ੍ਰਿਤ ਹੈ ਸੋ ਤਿਸ ਪਰ ਵਿਚਾਰ (ਤਥਾ) ਕਰਮ ਪੂਰਬਕ ਉਤ੍ਰ ਸਾਡੇ ਮਿਤ੍ਰ ਦਸਮ ਗੁਰ ਗਿਰਾ ਕੇ ਵਿਰੋਧੀ (ਤਥਾ) ਭੁਲੇਮਾ ਨੰਬ੍ਰ ੮ ਕੇ ਕਰਤਾ ਨੇ ਸ੍ਰੀ ਜਾਪ ਸਾਹਿਬ ਸੇ ਲੇ ਸ੍ਰੀ ਅਕਾਲ ਉਸਤਤ ਦੇ ੨੦੦ ਅੰਕ ਤਕ ਸਮਗ੍ਰ ਬਾਣੀ ਨੂੰ ਅੰਗੀਕਾਰ ਕੀਤਾ ਹੈ । ਅਗੇ ਚਲ ਦਸਾਂ ਦੋਹਰਿਆਂ ਨੂੰ ਪ੍ਰਸ਼ਨ ਰੂਪ ਸਮਝਕਰ ਛਜੂਲ ਦਸਿਆ ਹੈ ॥

(ਉਤ੍) ਕਿਉਂ ਮਿਤ੍ ਜੀ ਏਹ ਆਪਕੇ ਪਾਸ ਰਜਿਸ੍ਟਰੀ ਹੋ ਚੁਕਾ ਹੈ ਕਿ ਜੋ ਬਾਣੀ ਪ੍ਰਸ਼ਨ ਰੂਪ ਹੋਵੇ ਸੋ ਬਾਣੀ ਬਿਅਰਥ ਹੈਂ (ਹਰਗਿਜ਼ ਨਹੀਂ) ਕਿੰਤੂ ਜੇਕਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਆਪਕੀ ਸਰਧਾ ਹੈ ਤਾਂ ਆਓ ਪੁਛੀਏ ਗੁਰੂ ਜੀ ਕੀ ਫ਼ਰਮਾਉਂਦੇ ਹਨ। ਲੌ ਸੁਣੋ ( ਗਉੜੀ ਕਬੀਰ ਜੀ ) ਝਗਰਾ ਏਕ ਨਬੇਰੋ ਰਾਮ ॥ ਜਉ ਤੁਮ ਅਪਨੇ ਜਨ ਸਉ ਕਾਮ ॥ ਰਃ ॥ ਏਹੁ ਮਨ ਬਡਾ੧ ਕਿ ਜਾਸਉ ਮਨ ਮਾਨਿਆ ੨ ॥ ਰਾਮ ਬਡਾ ੩ ਕਿ ਰਾਮਹਿ ਜਾਨਿਆ ੪ ॥ ਬ੍ਰਹਮਾ ਬਡਾ੫ ਕਿ ਜਾਸ ਉਪਾਇਆ ੬ ॥ ਬੇਦ ਬਡਾ ੭ ਕਿ ਜਹਾਂ ਤੇ ਆਇ-ਆ ੮। ਕਹ ਕਬੀਰ ਹਉ ਭਇਆ ਉਦਾਸੁ॥ ਤੀਰਥ ਬਡਾ ੯ ਕਿ ਹਰਿ ਕਾ ਦਾਸੁ ੧੦॥ ਕਿਉਂ ਮਿਤ੍ ਜੀ ਸੁਣਿਆਂ। ਸ਼ਾਇਦ ਆਪ ਕਹੋਗੇ ਏਹ ਤਾਂ ਭਗਤ ਬਾਣੀ ਹੈ ॥ ਲੌ ਹੋਰ ਸੁਣੋ ॥ ਮਲਾਰ ਮਃ ੩ ॥ ਇਹੁ ਮਨ ਗਿਰਹੀ ੧ ਕਿ ਇਹੁ ਮਨ ਉਦਾਸੀ ੨ ॥ ਕਿ ਇਹੁ ਮਨੁ ਅਵਰਨੁ ੩ ਸਦਾ ਅਵਿਨਾਸੀ ੪ ॥ ਕਿ ਇਹੁ ਮਨੁ ਚੰਚਲੁ ੫ ਕਿ ਇਹੁ ਮਨੁ ਬੈਰਾਗੀ ੬ ॥ ਇਸ ਮਨੁ ਕਉ ਮਮਤਾ ਕਿਥਹੁ ਲਾਗੀ ੭ ॥ ਅੱਗੇ ਚਲ (ਮਾਇਆ ਮਮਤਾ ਕਰਤੇ ਲਾਈ) ਏਹ ਇਕ ਉੱਤ੍ ਬੀਚ ਮੇ ਹੈ ਬਾਕੀ ਛੇਆਂ ਪ੍ਰਸ਼ਨਾ ਦਾ ਉਤ੍ ਨੰਬ੍ਰਵਾਰ ਸ਼ਬਦ ਦੇ ਵਿਚ ਦਰਜ ਨਹੀਂ ਦੇਖੋ ਸ਼ਬਦ ਸਾਰਾ ਅੰਕ ੧੦ ॥ ਅਰ ਦਸ ਪ੍ਰਸ਼ਨ ਪ੍ਰਿਥਮ ਸ਼ਬਦ ਮੇਂ ਹਨ ਜਿਨਾਂ ਦਾ ਉਤ੍ ਵਿਚ ਨਹੀਂ ॥ ਸੋ ਕਿਆ ਏਹ ਉਪਰ ਲਿਖੇ ਸ਼ਬਦ ਅਪ੍ਰਮਾਣ ਹਨ ਕਿੰਤੂ

ਜੇਕਰ ਆਪ ਗੁਰ ਗਿਰਾ ਕੇ ਸਰਧਾਲੂ ਹੋ ਤਾਂ ਆਪ ਕੋ ਪ੍ਰਮਾਣੀਕ ਹੀ ਮੰਨਣਾ ਪਵੇਗਾ ਵੈਸੇ ਹੀ ਦਸ ਦੋਹਰੇ ਪ੍ਰਮਾਣੀਕ ਮੰਨਣੇ ਜੋਗ ਹਨ ॥ ਕਿੰਤੂ ਏਹ ਕਵੀਆਂ ਦੀ ਉੱਤਮ ਰੀਤ ਹੈ ਜੋ ਪ੍ਰਸ਼ਨ ( ਅੰਤ੍ਰਲਾਪ ) ਅਰਥਾਤ ਬੀਚ ਹੋ ਅਰ ਉਤ੍ਰ (ਬਹਰਲਾਪ) ਬਾਹਰ ਹੋਵੇ ॥ ਸੋ ਜਿਸ ਪ੍ਰਕਾਰ ਉਪਰ ਲਿਖੇ ਸ਼ਬਦਾਂ ਦੇ ਪ੍ਰਸ਼ਨ ਉਤ੍ਰਾਂ ਨੂੰ ਹਰ ਵਕਤ ਅਪਨੇ ਸਮੀਪ ਰਖਦੇ ਹਨ ਤੈਸੇ ਹੀ ਦਸ ਦੋਹਰੇ ਸਮਝੋ ॥ ਫੇਰ ੨੧੦ ਅੰਕ ਤੇ ਅਗੇ ਦੀਰਘ ਤ੍ਰਿਭੰਗੀ ਛੰਦ ਨੂੰ ਮਾਰਕੰਡੇ ਦਾ ਉਲਥਾ ਤਥਾ ਪਿਛਲੇ ਪ੍ਰਸੰਗ ਤੋ ਉਲਟ ਦਸਿਆ ॥

( ਉਤ੍ਰ ) ਮਿਤ੍ਰ ਜੀ ਉਕਤ ਛੰਦ ਪਿਛਲੇ ਅਸਲੀ ਪ੍ਰਸੰਗ ਤੋਂ ਉਲਟ ਨਹੀਂ ਕਿੰਤੂ ਏਹ ਨਿਯਮ ਹੈ ਕਿ ਜੈਸੇ ਕੋਈ ਮੁਸੱਵਰ ਕਿਸੀ ਰਾਜ ਦ੍ਰਬਾਰ ਕੀ ਤਸਬੀਰ ਉਤਾਰੇ ਤਾ ਨਿਕਟੀ ਸੇਵਕ ਤਿਸ ਤਸਬੀਰ ਕੇ ਬੀਚ ਹੀ ਆਜਾਂਦੇ ਹਨ। ਦੇਖੋ ਤਸਬੀਰ ਕਿਰਪਾਲੂ ਸ੍ਰੀ ਗੁਰੂ ਨਾਨਕ ਸਾਹਬ ਜੀ ਕੀ ਭਾਈ ਬਾਲਾ ਜੀ ਤਥਾ ਮਰਦਾਨਾ ਜੀ ਜੋ ਨਿਕਟੀਸੇਵਕ ਜਿਥੇ ਦੇਖੀਏ ਤਿਥੇ ਗੁਰੂ ਜੀ ਦੇ ਪਾਸ ਬਿਰਾਜ ਰਹੇ ਹਨ। ਤੈਸੇ ਹੀ ਦ੍ਰਿਸਟਾਂਤ ਮੇ ਏਹੀ ਭਾਵ ਘਟ ਦਾ ਹੈ ॥

ਕਿੰਤੂ ਅਕਾਲ ਉਸਤਤ ਬਾਣੀ ਮੇ ਨ੍ਰਿਗੁਣ ਸਰਗੁਣ ਪ੍ਰਮਾਤਮਾ ਕੀ ਉਸਤਤ ਮਿਲਵੀ ਹੈ ॥ ਯਥਾ ॥

ਕਬਿੱਤ ॥ ਅਤ੍ਰ ਕੇ ਚਲਈਆ ਛਿਤ ਛਤ੍ਰ ਕੇ ਧਰੀਯਾ ਛਤ੍ਰ ਧਾਰੀਯੋ ਕੇ ਛਲਯਾ ਮਹਾ ਸ਼ਤ੍ਰਨ ਕੇ ਸਾਲ ਹੈਂ। ਦਾਨ ਕੇ

ਦਿਵਯਾ ਮਹਾ ਮਾਨ ਕੇ ਬਢਯਾ ਅਵਸਨ ਕੇ ਦਿਵਯਾ ਹੈ ਕਟਯਾ ਜਮ ਜਾਲ ਹੈਂ ॥ ਜੁਧਕੇ ਜਿਤਯਾ ਅਬਰੁਧ ਕੇ ਮਿਟਯਾ ਮਹਾ ਬੁਧਕੇ ਦਿਵਯਾ ਮਹਾਮਾਨਹੂ ਕੇ ਮਾਨ ਹੈਂ ॥ ਗਜ਼ਾਨਹੂ ਕੇ ਗਿਆਤਾ ਮਹਾ ਬੁਨਤਾ ਕੇ ਦਾਤਾ ਦੇਵ ਕਾਲਹੂੰ ਕੇ ਕਾਲ ਮਹਾ ਕਾਲਹੂ ਕੇ ਕਾਲ ਹੈਂ ॥ ੨ ॥ ( ਭਾਵ ਅਰਥ )

ਅਤ੍ਰ ਨਾਮ ਸਸਤ੍ਰ ਕਾ ਚਲੌਣਾ ਤਥਾ ਛਤ੍ਰ ਕਾ ਧਾਰਨਾ (ਪੁਨਾ)ਸਤ੍ਰੂਆਂ ਨੂੰ ਸਲਣਾ ਤਥਾ ਦਾਨ ਕਾ ਦੇਣਾ ਜੁਧਕਾ ਜਿਤਣਾ ਆਦਿਕ ਧਰਮ ਸਰਗੁਣ ਮੇਂ ਹੀ ਪਾਏ ਜਾਂਦੇ ਹਨ। (ਪੁਨਾ) ਨਿਰਾਕਾਰ ਚੇਤਨ ਮੇ ਕੋਈ ਭੀ ਕ੍ਰਿਆ ਰੂਪ ਧਰਮ ਨਹੀਂ ਪਾਇਆ ਜਾਂਦਾ ( ਪ੍ਰਮਾਣ ) ਜਬ ਜਬ ਹੋਤ ਅਰਿਸਟ ਅਪਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥ ੨ ॥

( ਚੌਬੀਸ ਅਵਤਾਰ )

ਮਤਲਬ ਸਾਰੇ ਪ੍ਰਸੰਗਦਾ ਏਹ ਨਿਕਲਿਆ ਕਿ ਜਿਸ ਕਾਰਣ ਰੂਪ ਸ਼ਕਤੀ ਦੇ ਸੰਬੰਧ ਸੇ ਨਿਰਾਕਾਰ ਚੇਤਨ ਸਰਗੁਣ ਰੂਪ ਹੋਕਰ ਧਰਮ ਸਥਾਪਨ ਤਥਾ ਧਰਮ ਵਿਰੋਧੀਆਂ ਦਾ ਵਿਗ੍ਰਹ ਮੂਰਤੀ ਧਾਰ ਕਰ ਸਸਤ੍ਰਾਂ ਸੇ ਪ੍ਰਹਾਰ ਕਰਦਾਹੈ ॥ ਸੋ ਦੀਰਘ ਤ੍ਰਿਭੰਗੀ ਛੰਦ ਮੇ ਭੀ ਤਿਸ ਕਾਰਣ ਕਾਰਜ ਰੂਪ ਸ਼ਕਤੀ ਦੀ ਉਸਤਤ ਹੈ। ਸੋ ਸ਼ਕਤੀ ਦੀ ਉਸਤਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਭੀ ਮਿਲਦੀ ਹੈ॥ ਤਥਾ ਕਵਲਾ ਚਰਨ ਸਰਨ ਹੈ ਜਾਂਕੇ ॥ ਕਹੁ ਜਨਕਾ ਨਾਹੀਂ ਘਰ ਤਾਕੇ ॥ ੩੯ ॥ ਗਉੜੀ ਕਬੀਰ ( ਤਥਾ ) ਜਾਚੈ ਘਰ ਲਛਮੀ

ਕੁਆਰੀ॥ ਮਲਾਰ ਨਾਮਦੇਵ ॥ (ਪੁਨਾ) ਆਪੇ ਸਿਵ ਸ਼ਕਤੀ ਸੰਜੋਗੀ ॥ (ਪੁਨਾ) ਚਰਨ ਸਰਨ ਜਿਹ ਬਸਤ ਭਵਾਨੀ ॥ ੨ ॥ਅਕਾਲ ਉਸਤਤ ॥ ਪ੍ਰਿਥਮਕਾਲ ਸਭ ਜਗ ਕੋ ਤਾਤਾ ॥ ਤਾਂਤੇ ਭਯੋ ਤੇਜ ਬਿਖਿਯਾਤਾ ॥ ਸੋਈ ਭਵਾਨੀ ਨਾਮ ਕਹਾਈ ॥ ਜਿਨ ਸਗਰੀ ਯਹ ਸ੍ਰਿਸਟ ਬਨਾਈ ॥ ੨੯ ॥

( ਚੌਬੀਸ ਅਵਤਾਰ )

( ਭਾਵਰਥ ) ਪ੍ਰਮੇਸ੍ਵਰ ਦੇ ਚਰਨਾਦੀ ਸਰਨ ਮੇਂ ਰਹਨੇ ਕਰ ਤਥਾ ਜਗਤ ਦੀ ਜਨਕਤਾ ਹੋਣੇਕਰ, ਜਹਾਂ ਕਾਦਰ ਦੀ ਉਸਤਤ ਆਵੇ ਤਹਾਂ ਕੁਦਰਤਿ ਬੀਚ ਮੇਂ ਹੀ ਆਜਾਂਦੀ ਹੈ, ਪ੍ਰੰਤੂ ਸੋ ਉਸਤਤ ਖਾਸਕਰ ਕੁਦਰਤਿ ਵਾਲੇ ਦੀ ਹੀ ਹੁੰਦੀ ਹੈ॥

ਪ੍ਰਮਾਣ ਲਈ ਦੇਖੋ ਆਸਾਦੀਵਾਰ ਸਲੋਕ ੩

ਕੁਦਰਤ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖਸਾਰ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਅਕਾਰ ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰ॥
ਕੁਦਰਤਿ ਖਾਣਾ ਪੀਣਾ ਪੈਨਣ ਕੁਦਰਤਿ ਸਰਬ ਪਿਆਰ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨ ਅਭਿਮਾਨ॥ ਕੁਦਰਤਿ ਪਉਣ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕ ॥ ਸਭ ਤੇਰੀ ਕੁਦਰਤਿ ਤੂੰ ਕਾਦਰ ਕਰਤਾ ਪਾਕੀਨਾਈ ਪਾਕ ॥ ਨਾਨਕ ਹੁਕਮੈ ਅੰਦਰ ਵੇਖੈ ਵਰਤੇ ਤਾਕੋ ਤਾਕੁ ॥ ਸੋ ਕੁਦਰਤ ਕਾ ਅਰਥ ਤਾਕਤ ਵਾ ਮਾਇਆਹੈ। ਕਿੰਤੂ

ਗੁਰੂ ਸਾਹਿਬ ਜੀ ਦਸਦੇ ਹਨ ਕਿ ਹੇ ਵਾਹਿਗੁਰੂ ਜੋ ਨੇਤ੍ਰਾਂ ਕਰਕੇ ਦ੍ਰਿਸਟੀ ਆ ਰਿਹਾ ਹੈ ਸੋ ਭੀ ਕੁਦਰਤ ਅਰ ਜੋ ਕੰਨਾਂ ਕਰਕੇ ਸੁਣੀਦਾ ਹੈ ਸੋ ਭੀ ਕੁਦਰਤ ਨਾਮ ਮਾਇਆ ਵਾ ਤਾਕਤ ਅਤੇ ਤੇਰੀ ਕੁਦਰਤ ਦੇ ਭੈ ਕਰਨੇ ਸੇ ਹੀ ਸਾਰ ਸੁਖ ਦੀ ਪ੍ਰਾਪਤੀ ਹੈ। ਅਤੇ ਪਾਤਾਲਾਂ ਆਕਾਸਾਂ ਮੇਂ ਭੀ ਤੇਰੀ ਕੁਦਰਤਿ ਅਤੇ ਸਰਬ ਨਾਮ ਰੂਪ ਅਕਾਰ ਭੀ ਤੇਰੀ ਕੁਦਰਤਿ ਤਥਾ ਵੇਦਾਂ ਪੁਰਾਣਾਂ ਅਤੇ ਕਤੇਬਾਂ ਦਾ ਵੀਚਾਰ ਭੀ ਤੇਰੀ ਸ਼ਕਤੀ ਸੇ ਹੀ ਹੈ ਖਾਣਾ ਅਤੇ ਪੀਣਾ ਅਤੇ ਪੈਣਨਾ ਏਹ ਸਭ ਤੇਰੀ ਸ਼ਕਤੀ ਸੇ ਹੀ ਹੈ। ਅਖ਼ੀਰੀ ਤਾਤਪਰਜ ਏਹ ਹੈ ਜੋ ਹੇ ਕਾਦਰ ਸਭ ਤੇਰੀ ਹੀ ਤਾਕਤ ਵਾ ਮਾਇਆ ਵਰਤਮਾਨ ਹੋਰਹੀ ਹੈ ॥ ਸੋ ਭਾਵ ਏਹ ਹੈ ਜੋ ਸ਼ਕਤੀ ਦੀ ਉਸਤਤ ਹੈ ਸੋ ਉਸਤਤ ਸ਼ਕਤੀ ਵਾਲੇ ਦੀ ਹੀ ਹੈ ॥ (ਤਥਾ) ਜੈ ਜੈ ਹੋਸੀ ਮਹਖਾਸਰ ਮਰਦਨ ਭੂਮ ਅਕਾਸ ਤਲ ਉਰਧ ਅਧੇ ॥ ੨ ॥ (ਤਥਾ) ਜੈ ਜੈ ਹੋਸੀ ਮਹਖਾਸਰ ਮਰਦਨ ਪਾਪ ਬਿਨਾਸਨ ਧਰਮ ਕਰੇ ॥ ਜੈ ਜੈ ਹੋਸੀ ਮਹਖਾਸਰ ਮਰਦਨ ਭ੍ਰਮ ਬਿਨਾਸਨ ਧਰਮਧੁਜੇ ॥ (ਤਥਾ) ਜੈ ਜੈ ਹੋਸੀ ਸਭ ਠਉਰ ਨਿਵਾਸਨ ਬਾਇ ਪਤਾਲ ਅਕਾਸ ਅਨਲੇ ॥ (ਤਥਾ) ਜੈ ਜੈ ਹੋਸੀ ਮਹਖਾਸਰ ਮਰਦਨ ਆਦ ਅਨੀਲ ਅਗਾਧ ਕਥੇ ॥ ੨੩੦ ॥ ਸੋ ਤਾਤਪਰਜ ਏਹ ਹੈ ਕਿ ਜੈਸੇ ਪ੍ਰਮਾਨ ਸ਼ਕਤੀਕੇ ਬੋਧਕ ਵਾਕ (ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਅਕਾਰ) ਆਦਿਕ ਹਨ ਸੋ ਤੈਸੇ ਹੀ ਸਮਾਨ ਵਸ਼ੇਸ਼ ਸ਼ਕਤੀ ਕੇ ਬੋਧਕ ਵਾਕ

ਦੀਰਘ ਤ੍ਰਿਭੰਗੀ ਛੰਦ ਮੈ ਗੁਰੂ ਜੀ ਨੇ ਕਥਨ ਕੀਤੇ ਹਨ ਜੋ ਅਸੀ ਉਪਰ ਲਿਖ ਆਏ ਹਾਂ ਸੋ ਇਸੀ ਪ੍ਰਕਾਰ ਪ੍ਰਿਥਮ ਗੁਰ ਬਾਨੀ ਮੇਂ ਵਸੇਸ ਸ਼ਕਤੀ ਕੇ ਬੋਧਕ ਵਾਕ ਭੀ ਮਿਲਦੇਹਨ। (ਜਥਾ) ਸਹਸਬਾਹੁ ਮਧੁਕੀਟ ਮਹਖਾਸਾ। ਹਰਿਨਾਖਸ ਲੇ ਨਖਹੁ ਬਿਧਾਸਾ॥ (ਤਥਾ) ਰਕਤਬੀਜ ਕਾਲ ਨੇਮ ਬਿਦਾਰੇ॥ ਦੈਂਤ ਸੰਘਾਰ ਸੰਤ ਨਿਸਤਾਰੇ॥ ਆਦਿਕ ਹਨ ਗਉੜੀ ਮਃ ੧ ਅਸਟਪਦੀਆ॥ ਸੋ ਮਿਤ੍ਰ ਜੀ ਆਪ ਜੇਕਰ ਉਪਰ ਲਿਖੀ ਬਾਨੀ ਨੂੰ ਵਿਚਾਰਦੇ ਤਦ ਇਸ ਛੰਦ ਪਰ ਸ਼ੰਕਾ ਕਦੀ ਨਾ ਕਰਦੇ॥ ਫੇਰ ਅੰਕ ੨੫੫ ਦੇ ਕਬਿਤ ਮੇਂ ਗੋਖਾ ਗੁਨ ਗਾਵੈ ਪਰ ਸ਼ੰਕਾ ਕੀਤੀ ਅਰ ਗੋਖਾ ਨਾਮ ਕਵੀ ਦਾ ਦਸਿਆ॥

(ਉਤ੍ਰ) ਕਿਉਂ ਜੀ ਏਹ ਮਨਘੜਤ ਗਪੌੜਾ ਕਿਥੋਂ ਕਢਮਾਰਿਆ ਕਿੰਤੂ ਗੋਖਾ ਨਾਵੇ ਕਵੀ ਜੇਹੜਾ ਤੁਸੀ ਦਸਿਆ ਹੈ ਸੋ ਤਾਂ ਪਰ ਕਵੀਆਂ ਤੋਂ ਵਖਰਾ ਹੀ ਕਢਮਾਰਿਆ ਜੇਕਰ ਏਸਤ੍ਰਾਂ ਮਨਘੜਤ ਕਵੀ ਬਣਨ ਲਗੇ ਤਾਂ ਸੈਦਰ ਦੀ ਪੌੜੀ ਮੇਂ (ਗਾਵੈ ਈਸ੍ਰੁਰ ਬ੍ਰਹਮਾ ਦੇਵੀ) ਆਦਿਕ ਬਹੁਤ ਕਵੀ ਬਣਨਗੇ ਪੁਨਾ ਹਿੰਗਲਾ ਹਿਮਾਲਾ ਗਾਵੈ ਆਦਕ ਏਹ ਕਵੀ ਕਿਓਂ ਨਾ ਲਿਖੇ ਸੋ ਮਾਲੂਮ ਹੁੰਦਾ ਹੈ ਕਿ ਗੋਖੇ ਪਦ ਦਾ ਆਪਨੂ ਅਰਥ ਨਹੀ ਆਇਆ ਕਿੰਤੂ ਗੋਖਾ ਸ਼ਹਰ ਦਾ ਨਾਮ ਵਾ ਗੋਰਖਾ ਦੇਸ ਦਾ ਨਾਮ ਹੈ ਜੈਸੇ ਹਿੰਗਲਾਜਦੇ ਵਾ ਹਿਮਾਲੇ ਪਰਬਤ ਪਰ ਰਹਣ ਵਾਲੇ ਤੈਨੂੰ ਗਾਂਵਦੇ ਹਨ ਤੈਸੇ ਹੀ

ਹੇ ਵਾਹਿਗੁਰੂ ਗੋਖਾ ਸ਼ਹਰ ਦੇ ਵਸਨੀਕ ਤੈਨੂੰ ਗਾਂਵਦੇ ਹਨ ਪ੍ਰਮਾਣਲਈ ਦੇਖੋ ਚਰਿਤ੍ਰ ੯੮ਵਾਂ (ਜਥਾ) ਇੰਦ੍ਰਦਤ ਰਾਜਾ ਰਹੇ ਗੋਖਾ ਨਗਰ ਮਝਾਰ॥ ਫੇਰ ੨੭੧ ਅੰਕ ਦੇ ਛੰਦ ਨੂੰ ਅਪੂਰਣ ਕਹ ਕਰ ਤਥਾ ਲਖ ਅਕਾਸਾਂ ਅਕਾਸ ਤੋਂ ਉਲਟ ਕਹਿਕਰ ਸੰਕਤ ਕੀਤਾ ॥

(ਉਤ੍ਰ) ਮਿਤ੍ਰ ਜੀ ਅਪੂਰਣਤਾ ਮੇਂ ਉਤ੍ਰ ਏਹ ਹੈ ਜੋ ਗੁਰੂ ਸਾਹਿਬ ਜੀ ਸੁਤੰਤ੍ਰ ਬਕਤੇ ਹਨ ਤਿਨਾਂ ਦੀ ਇਛਿਆ ਪਰ ਹੈ ਜੈਸੇ ਆਦਿ ਗੁਰੂ ਗ੍ਰੰਥ ਸਾਹਿਬ ਮੇਂ ਲਿਖਿਆ ਹੈ। ਰਣਝੁੰਝਨੜਾ ਗਾਉ ਸਖੀ ਹਰਿ ਏਕ ਧਿਆਵਹੁ ॥ ਸਤਿਗੁਰ ਤੁਮ ਸੇਵ ਸਖੀ ਮਨਿਚਿੰਦਿਅੜਾ ਫਲਪਾਵਹੁ ॥ ਰਾਮਕਲੀ॥ ਇਸ ਸਬਦ ਦੀਆਂ ਦੋ ਹੀ ਤੁਕਾਂ ਹਨ। ਅਰ ਜੇਹੜਾ ਲਖ ਅਕਾਸਾਂ ਤੋਂ ਉਲਟ ਦਸਿਆ ਤਿਸਦਾ ਉਤ੍ਰ ਸੁਣੋ। (ਜਥਾ) ਲੋਕ ਚੌਦਹਕੇਬਿਖੈਜਗਜਾਪਹੀਜਿਹਜਾਪ॥ ਜਾਪ ਅੰਕ ੯੩ (ਤਥਾ) ਲੋਕ ਚਤ੍ਰਦਸ ਜੋਤਿ ਪ੍ਰਕਾਸੀ ੧॥ ਅਕਾਃ (ਤਥਾ) ਤੁਮ ਹੋ ਪੁਰੀ ਚਤ੍ਰਦਸ ਕੇਤਾ ॥ ੩੯੨ ਚਉਪਈ॥ (ਤਥਾ) ਚਉਦਸ ਚਉਦਹਲੋਕ ਮਝਾਰ। ਰੋਮਰੋਮਮਹ ਬਸੈਮੁਰਾਰ ॥ ਗਉੜੀ ਕਬੀਰ ਥਿਤੀ ॥ ਕਿਉਂ ਜੀ ਉਪਰ ਲਿਖੀਆਂ ਪੰਗਤੀਆਂ ਮੇਂ ਜੋ ਚੌਦਾਂ ਲੋਕ ਲਿਖੇ ਹਨ ਸੋ ਆਪ ਕੀ ਨਿਗਾ ਕਿਉਂ ਨਾ ਪਈਆਂ। ਅਰ ਜੋ ਜਪਜੀ ਸਾਹਿਬ ਮੇਂ ਲਖ ਅਕਾਸ ਦਸੇ ਹਨ ਸੋ ਅਕਾਲ ਪੁਰਖ ਦੀ ਬਿਅੰਤਤਾ ਦਸੀ ਹੈ। ਅਰ ਜੋ ਚੌਦਾਂ ਲੋਕ ਦਸੇ ਹਨ ਸੋ ਇਕ ਬ੍ਰਹਮੰਡ

ਦੇ ਦਸੇ ਹਨ ਸੋ ਆਪ ਅਖਾਂ ਖੋਲਕੇ ਲਿਖਿਆ ਕਰੋ ॥

ਉਸਤਤਿ ਸੰਪੂਰਣੰ ॥

੧ ਓ ਸਤਿਗੁਰਪ੍ਰਸਾਦਿ ॥

ਅਥ ਬਿਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ ॥

ਤ੍ਵ ਪ੍ਰਸਾਦਿ ॥ ਸ੍ਰੀ ਮੁਖਵਾਕ ਪਾਤਸ਼ਾਹੀ ੧੦

ਸੋ ਇਸ ਬਾਣੀ ਦੇ ਪ੍ਰਿਥਮ ਧਿਆਇ ਤੇ ਲੇ ਦੂਜੇ ਧਿਆਇ ਦੇ ਅਠ ਅੰਕ ਤਕ ਤਰਕਵਾਦੀ ਨੇ ਪਿਛਲੀ ਕਹੀ ਸਮਗ੍ਰ ਬਾਣੀ ਅੰਗੀਕਾਰ ਕੀਤੀ ਹੈ ਇਸਤੋਂ ਅਗਲੀ ਬਾਣੀ ਮੇਂ ਦੂਸ਼ਨ ਦਿਤਾ ਹੈ ਸੋ ਦੂਸ਼ਨ ਸੁਣੋ ੧੨ ਅੰਕ ਸੇ ੧੪ ਅੰਕ ਤਕ ਸ੍ਰੀ ਜਪਜੀ ਸਾਹਿਬ ਤੇ ਜਗਤ ਉਤਪਤੀ ਉਲਟਦਸੀ ਸੋ ਹੁਣ ਅਸੀ ਗੁਰੂ ਸਾਹਿਬ ਜੀ ਦਾ ਸਮਗ੍ਰ ਬਾਣੀ ਅਪਣੀ ਵਲੋਂ ਕਹਣੇ ਦਾ ਸਬੂਤ ਦੇਕਰ ਫੇਰ ਇਸ ਉਤ੍ਰ ਨੂੰ ਕਹਾਂ ਗੇ ਸੋ ਸਬੂਤ ਸੁਣੋਂ ਜੋ ਅਠ ਅੰਕ ਦੀ ਚੌਪਈ ਮੇਂ ਗੁਰੂ ਜੀ ਦਸਦੇ ਹਨ ॥ ਚੌਪਈ ॥ ਤੁਮਰੀ ਪ੍ਰੇਮ ਭਗਤ ਜਬ ਗਹਿਹੌਂ ॥ ਛੋਰ ਕਥਾ ਸਬ ਹੀ ਤਬ ਕਹਿ ਹੌਂ ॥ ਅਬ ਮੈ ਕਹੁ ਸੁ ਅਪਨੀ ਕਥਾ ॥ ਸੋਢੀ ਬੰਸ ਉਪਜਿਆ ਜਥਾ ॥ ਅੰਕ੯ਅ: ੨। ਸੋ (ਭਾਵਰਥ) ਗੁਰੂਜੀ ਦਸਦੇ ਹਨ ਕਿ ਹੇ ਵਾਹਿਗੁਰੂ ਪ੍ਰਿਥਮੇ ਜਦ ਮੈ ਅਪਨੇ ਰਿਦੇ ਵਿਚ ਆਪਕੀ ਪ੍ਰੇਮਾ ਭਗਤੀ ਗ੍ਰਹਣ ਕਰਾਂ ਗਾ ਤਦ ਮੈ ਸਭਨਾ ਅਵਤਾਰਾਂਦੀ ਕਥਾ ਖੋਲਕੇ ਬਿਸਤਾਰ ਪੂਰਬਕ ਕਹਾਂਗਾ

ਪ੍ਰੰਤੂ ਹੁਣ ਮੈ ਅਪਨੀ ਸੋਢਬੰਸਾਵਲੀ ਕੀ ਪੈਹਲੇ ਕਥਾ ਕਹਿਨਾ ਹਾਂ ਕਿੰਤੂ ਜਿਸ ਪ੍ਰਕਾਰ ਸੋਢਬੰਸ ਦੀ ਪਦੈਸ਼ ਹੋਈ ਹੈ॥ ਸੋ ਹੁਣ ਅਸੀ ਪੁਛਨੇ ਹਾਂ ਕਿ ਜੇਹੜਾ ਅਪਨੀ ਕਥਾ ਏਹ ਪਾਠ ਹੈ ਸੋ ਕਿਸ ਕਵੀ ਨੂੰ ਸਿਧ ਕਰਦਾ ਹੈ ਕਿੰਤੂ ਸੋਢਬੰਸ ਮੇ ਜਨਮ ਲੈਣੇ ਦਾ ਸੰਬੰਧ ਦਸਮ ਗੁਰੂ ਜੀ ਰਖਦੇ ਹਨ ਕਿ ਕੋਈ ਕਵੀ ਸੋ ਜੇਕਰ ਕਵੀ ਵਲੋਂ ਮੰਨੀਏ ਤਾਂ ਐਸੇ ਪਾਠ ਹੁੰਦਾ (ਤਥਾ) ਅਬ ਮੈ ਕਹੁੰ ਸੁ ਗੁਰ ਕੀ ਕਥਾ॥ ਸੋ ਇਸ ਸੇ ਸਾਬਤ ਹੈ ਕਿ ਏਹ ਸਮਗ੍ਰ ਰਚਨਾ ਸ੍ਰੀ ਮੁਖਵਾਕ ਹੈ॥ ਅਬ ਅੰਕ ੧੨ ਦਾ ਉਤ੍ਰ ਸੁਣੋ (ਜਥਾ) ਏਕ ਸਰਵਣ ਤੇ ਮੈਲ ਨਿਕਾਰਾ॥ ਤਾਂ ਤੇ ਮਧਕੀਟਭ ਤਨ ਧਾਰਾ॥ ਦੁਤੀ ਕਾਨ ਤੇ ਮੈਲ ਨਿਕਾਰੀ॥ ਤਾਂ ਤੇ ਭਈ ਸ੍ਰਿਸਟਿ ਏਹ ਸਾਰੀ॥ ਇਸ ਪਰ ਤਰਕਵਾਦੀ ਦਾ ਸਵਾਲ ਹੈ ਕਿ ਏਹ ਉਤਪਤੀ ਜਪਜੀ ਤੇ ਉਲਟ ਹੈ॥ ਸੋ ਤਿਸ ਦਾ ਉਤ੍ਰ ਏਹ ਹੈ ਜੋ ਜਪਜੀ ਦੀ ਉਤਪਤੀ ਆਪਨੇ ਕੇਹੜੀ ਅੰਗੀਕਾਰ ਕੀਤੀ ਹੈ॥ ਕਿੰਤੂ ਉਤਪਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਮੇ ਬਹੁਤ ਪ੍ਰਕਾਰ ਸੇ ਕਥਨ ਕੀਤੀ ਹੈ। (ਜਥਾ) ਅਨਿਕ ਬਾਰ ਪਸਿਰਿਓ ਪਾਸਾਰਾ॥ ਸਦਾ ਸਦਾ ਇਕ ਏਕੰਕਾਰਾ॥

ਸੋ ਭਾਵ ਏਹ ਹੈ ਜੋ ਅਨੇਕ ਬਾਰੀ ਪਸਾਰੇ ਦਾ ਪਸਰਨਾ ਲਿਖਿਆ ਹੈ ਸੋ ਤਿਸ ਦੇ ਢੰਗ ਭੀ ਅਨੇਕ ਹੋਣੇ ਚਾਹੀਏ। (ਜਥਾ) ਕੀਤਾ ਪਸਾਉ ਏਕੋ ਕਵਾਉ। ਜਿਹ ਅੰਡੇ ਤੇ ਬ੍ਰਹਮੰਡ ਰਚਿਓ॥ ਦਸਚਾਰ ਕਰੀਨਵਖੰਡ ਸਜਿਓ ਅਕਾਲ

ਉਸਤਤ ॥ ਅੰਕ ੧੪੬ ॥ ਅੰਡਜ ਫੋੜ ਜੋੜ ਵਿਛੋੜ ॥ ਧਰਤ ਅਕਾਸ ਕੀਏ ਬੈਸਨ ਕਉ ਥਾਉ ॥ ਬਿਃ ਮਃ ੧ ਥਿਤੀ। (ਪੁਨਾ) ਏਕਾ ਮਾਈ ਜੁਗਤ ਵਿਆਈ ਤਿਨ ਚੇਲੇ ਪ੍ਰਵਾਣ। (ਪੁਨਾ)ਮਾਯਾ ਮਾਈ ਤ੍ਰਿਗੁਣ ਪ੍ਰਸੂਤ ਜਮਾਇਆ(ਪੁਨਾ)ਨਿਰੰ-ਕਾਰ ਆਕਾਰ ਉਪਾਇਆ ॥ ਅਵਲ ਅਲਹੁ ਨੂਰ ਉਪਾਯਾ ਕੁਦਰਤਿ ਕੇ ਸਭ ਬੰਦੇ (ਪੁਨਾ) ਸਾਚੇ ਤੇ ਪਵਣਾ ਭਇਆ ਪਵਣੇ ਤੇ ਜਲ ਹੋਇ ॥ ਜਲਤੇ ਤ੍ਰਿਭਵਣਸਾਜਿਆ ਘਟਿ ਘਟਿ ਜੋਤਿ ਸਮੋਇ ॥ (ਪੁਨਾ) ਕਾਇਆ ਅੰਦਰ ਪਾਪ ਪੁੰਨ ਦੋਇ ਭਾਈ। ਦੁਹੀ ਮਿਲਕੇ ਸ੍ਰਿਸਟਿ ਉਪਾਈ ॥

ਕਿਉਂ ਜੀ ਇਨਾ ਵਿਚੋਂ ਆਪਨੂੰ ਕੇਹੜੀ ਉਤਪਤੀ ਅੰਗੀ-ਕਾਰ ਹੈ ਅਰ ਜੇਹੜੀ ਆਪ ਦੇ ਪਸੰਦ ਨਹੀਂ ਉਸ ਲੀਏ ਕਿਆ ਆਪ ਕੋਈ ਹੋਰ ਭੁਲੇਮਿਆਂ ਦੀ ਬੰਸ ਪੈਦੇ ਕਰੋਗੇ ਕਿੰਤੂ ਸਾਨੂੰ ਇਸ ਅਨਸੂਈ ਧਾੜ ਕੋਲੋਂ ਡਰ ਲਗਦਾ ਹੈ ਕਿ ਜਿਨਾਂ ਨੇ ਪੈਦੇ ਹੁੰਦਿਆਂ ਹੀ ਪੰਥ ਮੇਂ ਖਲਲ ਪਾ ਦਿਤਾ ਅਤੇ ਜਦ ਇਨਾਂਦੀ ਪੁਸ਼ਤ ਬ ਪੁਸ਼ਤ ਵਧੀ ਤੱਦ ਵੇਖੀਏ ਕੀ ਕੁਛ ਹੋਵੇ। ਕਿੰਤੂ ਜਦ ਗੁਰੂ ਸਾਹਿਬ ਜੀ ਦੇ ਲੇਖ ਨੂੰ ਨਾ ਵਿਚਾਰੀਏ ਤਦ ਐਸੇ ੨ ਸਵਾਲ ਮਲੀਨ ਦਿਲਾਂ ਮੇ ਫੁਰਿਆ ਕਰਦੇ ਹਨ (ਪੁਨਾ)ਪਹਲਪੁਰੀਏ ਪੁੰਡਰਕਵਨਾ। ਤਾਂਚੇ ਹੰਸਾ ਸਗਲੇ ਜਨਾ (ਭਾਵ)ਪ੍ਰਿਥਮੇਪੂਰਣ ਪ੍ਰਮਾਤਮਾਸੇ (ਪੁੰਡਰਕ) ਨਾਮ ਕੌਲ ਉਤਪਤ ਹੋਇਆ ਫੇਰ ਤਿਸਸੇ ਹਸਾ ਬ੍ਰਹਮਾ ਭਯਾ ਬ੍ਰਹਮੇ ਤੇ ਸਗਲੇ ਜਨਾ ਭਏ। ਸੋ ਇਸਮੇ ਪੈਹਲੀ

ਪਾਤਸ਼ਾਹੀ ਦਾ ਭੀ ਪ੍ਰਮਾਣ ਹੈ ( ਜਥਾ ) ਨਾਭ ਕਮਲ ਤੇ ਬ੍ਰਹਮਾ ਉਪਜੇ ਬੇਦ ਪੜੇ ਮੁਖ ਕੰਠ ਸਵਾਰ ॥ ਗੂਜਰੀ।(ਤਥਾ) ਬ੍ਰਹਮ ਕਮਲਪੁਤ ਮੀਨ ਬਿਆਸਾ ॥ ਰਾਗੁ ਕਾਨੜਾ ਮਃ ੪ ॥ ਕਿਉਂ ਜੀ ਜਦ ਕਵਲ ਤੇ ਸ੍ਰਿਸਟੀ ਪੈਦੇ ਹੋਣੀ ਗੁਰੂ ਜੀ ਕਥਨ ਕਰਦੇ ਹਨ ਜੋ ਇਕ ਘਾਸ ਫੂਸ ਹੈ ਤਦ ਕੰਨ ਦੀ ਮੈਲ ਤੋਂ ਹੋਣੀ ਕੀ ਬਡੀ ਗਲ ਹੈ ਕਿੰਤੂ ਸਮਰਥ ਜੋ ਚਾਹੇ ਸੋ ਕਰੇ ਦੇਖੋ ਉਸ ਵਾਹਿਗੁਰੂ ਦੀ ਮਾਇਆ ਦੀ ਅਸਚਰਜਤਾ ਜੋ ਰਾਤ੍ਰ ਨੂੰ ਪੁਰਸ਼ ਸੌਂ ਜਾਂਦਾਹੈ ਤਦ ਸੁਪਨ ਅਵਸਥਾ ਵਿਚ ਆਕਰ ਕੀ ਕੀ ਪਦਾਰਥ ਦੇਖਦਾ ਹੈ (ਤਥਾ) ਰੇਲ ਗਡੀ ਚਲਦੀ ਸਮੁੰਦ੍ਰਾਂ ਤੇ ਜਹਾਜਤੁਰਦੇ ਗਊਆਂ ਮੈਹਸਾਂ ਆਦਿਕ ਪਦਾਰਥ ਅਪਨੀ ਅਖੀਂ ਦੇਖਦਾ ਹੈ ਸੋ ਹੁਣ ਜੇਕਰ ਵਿਚਾਰਕੇ ਦੇਖੀਏ ਤਾਂ ਉਕਤ ਵਸਤੂਆਂ ਦੇ ਤੁਰਨੇ ਫਿਰਨੇ ਨੂੰ ਜਗਾ ਹੀ ਤਿਥੇ ਕਹਾਂ ਹੈ ਅਰ ਬਾਹਯ ਸੂਰਜਾਦਿਕ ਜੋਤੀ ਭੀ ਤਿਥੈ ਹੈ ਨਹੀਂ ਪ੍ਰੰਤੂ ਫੇਰ ਭੀ ਅਵਿਦ੍ਯਾ ਰਚਤ ਪਦਾਰਥ ਤਿਥੈ ਪ੍ਰਤੀਤ ਹੋ ਰਹੇ ਹਨ ॥ ਸੋ ਇਸ ਸੰਸਾਰ ਨੂੰ ਭੀ ਗੁਰੂ ਜੀ ਸੁਪਨਾ ਹੀ ਦਸਦੇ ਹਨ ॥ (ਤਥਾ) ਇਹੁ ਸੰਸਾਰ ਸਗਲ ਹੈ ਸੁਪਨੋ ਦੇਖ ਕਹਾਂ ਲੁਭਾਵੈ ॥ ਜੋ ਉਪਜੇ ਸੋ ਸਗਲ ਬਿਨਾਸੇ ਰਹਣ ਨ ਕੋਊ ਪਾਵੈ ॥ ਸਾਰੰਗ ਮਃ ੯ ॥ ਸੋ ਮਿਤ੍ਰ ਜੀ ਕੁਦਰਤ ਕਾਨੂਨ ਕਿਸੀ ਨਿਜਮ ਕੇ ਪਾਏਬੰਦ ਨਹੀਂ ॥ ਇਤੀ ॥ ਅਗੇ ਚਲ ਤਰਕਵਾਦੀ ਨੇ ਤੀਜੇ ਚੌਥੇ ਅਰ ਪੰਜਮੇ ਧਿਆਉਂ ਦੀ ਬਾਬਤ ਲਿਖਕਰ ਨੋਟ ਦਿਤਾ ਹੈ ਬਸ ਲਿਖਣਾ ਕੀ ਹੈ ਬਾਤ

ਬੜੀ ਹੈ ਮੂੰਹ ਛੋਟਾ ਹੈ ਭਲਾ ਜੇਕਰ ਪੰਥ ਸੁਣੇ ਤਾਂ ਇਸ ਵਿਚੋਂ ਕੇਵਲ ਮੁਖ ਵਾਕ ਰਖਕਰ ਜਿਨਾਂ ਤੋਂ ਉਪਦੇਸ਼ ਹੁੰਦਾ ਹੈ ਬਾਕੀ ਇਤਿਹਾਸ ਰੂਪ ਕਥਾ ਨੂੰ ਵਖ ਕੀਤਾ ਜਾਵੇ ਪ੍ਰੰਤੂ ਸੁਣੇ ਕੌਣ ॥ ਉਤ੍ਰ ॥ ਵਾਹ ੨ ਜੀ ਆਪ ਵਰਗਾ ਅਕਲ-ਵੰਦ ਐਸੀ ਛਾਣਬੀਣ ਕਰਨੇ ਵਾਲਾ ਅਜਤਕ ਕੋਈ ਕਾਹਨੂੰ ਹੋਇਆ ਹੈ ਅਰ ਸੁਣਨੇ ਵਾਲਾ ਦਸਮ ਗੁਰੂ ਜੀ ਸੇ ਲੇਕਰ ਅਜਤਕ ਪੰਥ ਭੀ ਨਹੀਂ ਹੋਇਆ ਹੈ ॥

ਕਿਉਂ ਜੀ ਇਤਿਹਾਸ ਰੂਪ ਕਥਾ ਦੇ ਪੜਨੇ ਸੇ ਕੋਈ ਉਪਦੇਸ਼ ਨਹੀਂ ਹੁੰਦਾ ਏਹ ਨਿਯਮ ਹੈ ਜੇਕਰ ਨਿਯਮ ਹੈ ਤਾਂ ਲੋ ਸੁਣੋ ॥ ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨ ॥ (ਭਾਵ) ਬਾਬਿਆਂ ਦੀਆਂ ਕਥਾ ਕਹਾਣੀਆਂ ਕਰਣੀਆਂ ਸਪੁਤ੍ਰਾਂ ਦਾ ਕੰਮ ਹੈ। ਸੋ ਕਥਾ ਇਤਿਹਾਸ ਰੂਪ ਹੀ ਹੁੰਦੀ ਹੈ। (ਪੁਨਾ) ਕਥੜੀਆ ਸੰਤਾਹ ਤੇ ਸੁਖਾਹੂ ਪੰਧੀਆ ॥ ਲਧੜੀਆਂ ਤਿਨਾਹ ਜਿਨਾਂ ਭਾਗ ਮਥਾਹੜੇ (ਭਾਵ) ਸੰਤਾਂ ਦੀਆਂ ਜੋ ਕਥਾ ਕਹਾਣੀਆਂ ਹਨ ਸੋ ਸੁਖ ਰੂਪ ਮੰਦ੍ਰ ਦੀਆਂ (ਪੰਧੀਆ) ਨਾਮ ਪੌੜੀਆਂ ਵਾ ਗਲੀਆਂ ਹਨ। (ਪੁਨਾ) ਕਬੀਰ ਸੋ ਕੁਲਭਲੀ ਜਿਹ ਕੁਲ ਹਰਿਕਾ ਦਾਸ ॥ (ਪੁਨਾ) ਧਨਿ ਧਨਿ ਪਿਤਾ ਧਨ ਧਨ ਕੁਲ ਧਨ ਧਨ ਸੁਜਨਨੀ ਜਿਨ ਗੁਰੂ ਜਣਿਆ ਮਾਇ ॥ ਗਉੜੀ ਵਾਰ ਮਹਲਾ ੪ ॥

ਸੋ ਇਸੀ ਹੇਤੂ ਸੇ ਦਸਮ ਗੁਰੂ ਗੋਬਿੰਦ ਸਿੰਘ ਜੀ ਸਪੁਤ੍ਰ ਨੇ ਸੰਤਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਦੀ ਕਥਾ

(ਪੁਨਾ) ਨੌਆਂ ਗੁਰੂਆਂ ਦਾ ਕੁਰਸੀਨਾਵਾਂ (ਪੁਨਾ) ਸ੍ਰਬ ਗੁਰੂਆਂ ਨੂੰ ਇਕ ਰੂਪ ਦਸਣਾਂ ਫੇਰ ਨੌਵੇਂ ਗੁਰੂ ਜੀ ਦਾ ਜੋਤੀ ਜੋਤ ਸਮਾਵਣਾ ਅਪਣੇ ਮੁਖਾਰਬਿੰਦ ਸੇ ਕਥਨ ਕੀਤਾ ਅਤੇ ਦੋਃ

ਤਿਨ ਬੇਦੀਅਨ ਕੀ ਕੁਲ ਵਿਖੇ ਪ੍ਰਗਟੇ ਨਾਨਕ ਰਾਇ ॥
ਸਭ ਸਿਖਨ ਕੋ ਸੁਖ ਦੀਓ ਜੱਹ ਤੱਹ ਭਇ ਸਹਾਇ ॥

(ਪੁਨਾ) ਜਿਸ ਉੱਤਮ ਕੁਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਭਇਆ ਹੈ ਸੋ ਤਿਸ ਕੁਲ ਨੂੰ ਭੀ ਅਪਣੇ ਸਾਥ ਸੰਬੰਧਤ ਹੋਣੇ ਸੇ ਤਿਸ ਕੁਲ ਦੇ ਧਰਮਾਤਮਾ ਰਾਜਿਆਂ ਦਾ ਜੁਧ ਅਤੇ ਰਾਜ ਸਾਜ ਦਾ ਪ੍ਰਸੰਗ ਲਿਖਿਆ ਹੈ ॥ ਕਿੰਤੂ ਸੋ ਕੁਲ ਭਲੀ ਹੋਣੇ ਸੇ ਤਥਾ ਮਾਤਾ ਪਿਤਾ ਭੀ ਧਨਤਾ ਦੇ ਯੋਗ ਹੋਣੇ ਸੇ ਸੋ ਕੁਲ ਦੀ ਕਥਾ ਤਥਾ ਨਵਾਂ ਗੁਰਾਂ ਦੀ ਕਥਾ ਸੁਪੁਤ੍ਰਾਂ ਅਰਥਾਤ ਸਰਧਾਲੂ ਸਿੰਘਾਂ ਸਿਖਾਂ ਦੇ ਤਾਂ ਜਰੂਰ ਹੀ ਪੜ੍ਹਨੇ ਦੇ ਯੋਗ ਹੈ ॥ ਅਤੇ ਕਪੁਤ੍ਰ ਨਾ ਪੜ੍ਹੇਂ ਤਾਂ ਕਿਆ ਅਸਚਰਜ ਹੈ ॥ (ਹੋਰ ਸੁਣੋ) ॥ ਚੌਃ ॥ ਤਿਨ ਏਹ ਕਲਮੋ ਧਰਮ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥ ਜੋ ਤਾਕੇ ਮਾਰਗ ਮਹਿ ਆਇ ॥ ਤੇ ਕਬਹੂੰ ਨਹੀਂ ਪਾਪ ਸੰਤਾਇ ॥ ਅਃ ੫ ॥

ਕਿਉਂ ਜੀ ਇਸ ਇਤਿਹਾਸ ਰੂਪ ਕਥਾ ਦਾ ਉਪਦੇਸ਼ ਹੁੰਦਾ ਹੈ ਕਿ ਕੁਛ ਹੋਰ ॥ ਲੌ ਤੁਹਾਨੂੰ ਆਦਿ ਗੁਰੂ ਬਾਣੀ ਵਿਚੋਂ ਇਤਿਹਾਸ ਸੁਣਾਈਏ ॥

ਆਸਾ ਮਃ ੧ ਅਸਟਪਦੀ ੧੧

ਜਿਨ ਸਿਰ ਸੋਹਨ ਪਟੀਆਂ ਮਾਂਗੀ ਪਾਇ ਸੰਧੂਰ ॥ ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚ ਆਵੈ ਧੂੜ ॥ ਮਹਿਲਾ ਅੰਦਰਿ ਹੋਦੀਆ ਹੁਣ ਬਹਣ ਨ ਮਿਲਨਿ ਹਦੂਰ॥੧॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤ ਨ ਪਾਇਆ ਕਰਿ ਕਰਿ ਦੇਖੈ ਵੇਸੁ ॥ ੧ ॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀ ਡੋਲੀ ਚੜ ਆਈਆ ਦੰਦ ਖੰਡ ਕੀਤੇ ਰਾਸ ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨ ਪਾਸ ॥ ਇਕ ਲਖ ਲਹਨ ਬਹਿਠੀਆ ਲਖ ਲਹਨ ਖੜੀਆ ॥ ਗਰੀ ਛੁਹਾਰੇ ਖਾਦੀਆ ਮਾਣਨ ਸੇਜੜੀਆ ॥ ਤਿਨ ਗਲ ਸਿਲਕਾ ਪਾਈਆ ਤੁਟਨ ਮੋਤ ਸਰੀਆ ॥ ਧਨ ਜੋਬਨ ਦੋਇ ਵੈਰੀ ਹੋਇ ਜਿਨੀ ਰਖੇ ਰੰਗ ਲਾਇ ॥ ਦੂਤਾ ਨੂ ਫੁਰਮਾਇਆ ਲੈ ਚਲੈ ਪਤ ਗਵਾਇ ॥ ਜੇ ਤਿਸ ਭਾਵੈ ਦੇ ਵਡਿਆਈ ਜੇ ਭਾਵੈ ਦੇ ਸਜਾਇ ॥ ਅਗੋ ਦੇ ਜੇ ਚੇਤੀਐ ਤਾ ਕਾਇਤ ਮਿਲੈ ਸਜਾਇ ॥ ਸਾਹਾ ਸੁਰਤ ਗਵਾਈਆ ਰੰਗ ਤਮਾਸੈ ਚਾਇ ॥ ਬਾਬਰ ਬਾਣੀ ਫਿਰ ਗਈ ਕੁਇਰ ਨ ਰੋਟੀ ਖਾਇ ॥ ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥ ਚਉਕੇ ਵਿਣ ਹਿੰਦਵਾਣੀਆ ਕਿਉਂ ਟਿਕੇ ਕਢਹਿ ਨਾਇ ॥ ਰਾਮ ਨ ਕਬਹੂ ਚੇਤਿਓ ਹੁਣ ਕਹਣ ਨ ਮਿਲੈ ਖੁਦਾਇ ॥ ਇਕ ਘਰ ਆਵੈ ਆਪਣੈ ਇਕ ਮਿਲਿ ਮਿਲਿ ਪੁਛੈ ਸੁਖ ॥ ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹ ਦੁਖ ॥ ਜੋ ਤਿਸ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥

ਸੋ ਇਸੀ ਪ੍ਰਕਾਰ ਇਸਤੇ ਅਗਲੀ ਅਸਟਪਦੀ ਦੇਖੋ ਜਿਸ ਵਿਚ ਮੁਗਲਾਂ ਅਤੇ ਪਠਾਣਾ ਦੀ ਲੜਾਈ ਖੋਲਕੇ ਲਿਖੀ ਹੈ (ਤਥਾ) ਮੁਗਲ ਪਠਾਣਾਂ ਭਈ ਲੜਾਈ ਰਣਮਹ ਤੇਗ ਵਗਾਈ॥ ਓਨੀ ਤੁਪਕ ਤਾਣ ਚਲਾਈ ਓਨਾਂ ਹਸਤ ਚੜਾਈ॥

ਕਿਉਂ ਜੀ ਏਹ ਉਪਰ ਲਿਖਿਆ ਕਥਾ ਪ੍ਰਸੰਗ ਉਪ-ਦੇਸ ਰੂਪ ਨਹੀ ਕਿਆ ਫੇਰ ਇਸਕੋ ਭੀ ਬੁਰੀ ਦ੍ਰਿਸਟੀ ਸੇ ਦੇਖੋ ਗੇ ਅਤੇ ਜੇਕਰ ਏਹ ਪ੍ਰਸੰਗ ਉਪਦੇਸ ਰੂਪ ਹੈ ਤਾਂ ਫੇਰ ਆਪਨੇ ਕੇਹੜੀ ਦਲੀਲ ਸੇ ਏਹ ਫਤ੍ਵਾ ਦੇ ਦਿਤਾ ਕਿ ਜੋ ਇਤਿਹਾਸ ਰੂਪ ਕਥਾ ਅਲਗ ਕੀਤੀ ਜਾਵੈ ਕਿੰਤ ਬਾਣੀ ਤਾਂ ਓਸੇ ਗੁਰੂ ਕੀ ਹੈ ਜਿਸਨੇ ਇਸ ਆਦਿ ਬਾਣੀ ਨੂੰ ਅਪਨੇ ਅਨਭਵ ਸੇ ਕਥਨ ਕੀਤਾ ਹੈ॥ ਕਿੰਤੂ ਪੰਥ ਸਸੋਪਤ ਵਸਥਾ ਮੇਂ ਇਸਥਿਤ ਹੋ ਰਹਾ ਹੈ ਅਤੇ ਆਪਹੁਦਿਰਿਆਂ ਖੁਦ.ਗਰਜ਼ਾ ਦੀ ਕਲਮ ਮਨ ਭਾਵਤ ਚਲ ਰਹੀ ਹੈ॥ ਅਤੇ ਸਰਕਾਰ ਤੇ ਨ੍ਰਿਭੈ ਹੋ ਤਥਾ ਗੁਰੂ ਤਥਾ ਪੰਥ ਤੋਂ ਨਿਡਰ ਹੋਕਰ ਸਾਥ ਹੀ ਸਿਖੀ ਅਪਨੀ ਨੂੰ ਤਲਾਂਜਲੀ ਦੇਕਰ ਮਨਘੜਤ ਬਾਤਾਂ ਬਣਾ ੨ ਕਰਕੇ ਨਵੇਂ ਦਿਨ ਨਵੀਨ ਖਾਲਸਾ ਅਸੂਲ ਛਪ ਰਹੇ ਹੈਂ॥ ਇਤਿ॥

ਅਗੇ ਛੇਵੇਂ ਧਿਆਇ ਦੀ ਸਮਗ੍ਰ ਬਾਣੀ ਨੂੰ ਤਰਕਵਾਦੀ ਨੇ ਅੰਗੀਕਾਰ ਕੀਤਾ ਹੈ, ਸੋਭੀ ਸੁਕਰ ਹੈ॥

(ਅਥ ਕਵਿ ਜਨਮ ਕਥਨੰ)

ਚੌਂ: ॥ ਮੁਰਪਿਤ ਪੂਰਬ ਕੀਅਸ ਪਿਆਨਾ ॥ ਭਾਂਤਿ ਭਾਂਤਿ ਕੇ ਤੀਰਥ ਨਾਨਾ ॥ ਜਬਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥ ਤਹੀ ਪ੍ਰਕਾਸ ਹਮਾਰਾ ਭਯੋ ॥ ਪਟਿਨਾ ਸ਼ਹਰ ਵਿਖੇ ਭਵਲਯੋ ॥ ਮਦ੍ਰ ਦੇਸ ਹਮਕੋ ਲੇਆਏ (ਤਥਾ) ਜਬ ਹਮ ਕਰਮ ਧਰਮ ਮੇਆਏ॥ ਦੇਵ ਲੋਕ ਤਬ ਪਿਤਾ ਸਿਧਾਏ ॥ ਅ: ੭ ॥ ਕਿਉਂ ਜੀ ਏਹ ਕੇਹੜੇ ਕਵੀਦਾ ਜਨਮ ਕਥਨ ਕੀਤਾ ਹੈ ਅਰ ਕਿਸ ਕਵੀ ਦੇ ਪਿਤਾ ਨੇ ਪੂਰਬ ਨੂੰ ਜਾਣਾ ਕੀਤਾ ਅਤੇ ਪਟਣੇ ਸ਼ਹਿਰ ਬਿਖੈ ਕਿਸ ਕਵੀ ਨੇ ਜਨਮ ਲੀਤਾ ਕਿੰਤੂ ਜੋ ਅਪਨੇ ਮੁਖਸੇ ਲਿਖ ਕਰ ਫੁਰਮੌਂਦੇ ਹਨ ਕਿ ਜਬ ਅਸੀ ਕਰਮ ਧਰਮ ਵਿਚ ਪਰਪੱਕ ਹੋਏ ਤਦ ਸਾਡੇ ਪਿਤਾ ਗੁਰ ਦੇਵ ਸਾਹਿਬ ਜੀ ਦੇਵਲੋਕ ਅਰਥਾਤ ਬੈਕੁੰਠ ਨੂੰ ਸਿਧਾਰ ਗਏ ॥ ਕਿੰਤੂ ਜੋ ਐਸੇ ਬਾਰ ੨ ਹਮ ਪਦ ਲਿਖਾ ਹੈ ਸੋ ਕਿਸ ਕਵੀ ਨੂੰ ਸਿਧ ਕਰਦਾ ਹੈ ॥ ਸੋ ਜੇਕਰ ਪਟਿਨੇ ਵਿਖੈ ਜਨਮ ਕਿਸੀ ਕਵੀ ਦਾ ਹੈ ਤਦ ਏਹ ਦਸੋ ਕਿ ਦਸਮ ਗੁਰ ਜੀ ਦਾ ਜਨਮ ਕਿਸ ਅਸਥਾਨ ਵ੍ਹਿਖੇ ਹੋਇਆ ॥ ਕਿੰਤੂ ਜੋ ਅਜ ਤਕ ਪੰਥ ਓਸ ਪਟਨੇ ਵਿਖੇ ਜਨਮ ਲੈਣ ਵਾਲੇ ਕਵੀ ਦਾ ਸਿਖ ਅਖਵੌਂਦਾਹੈ॥ਅਰ ਦਸਮ ਗੁਰੂ ਜੀ ਦੇ ਜਨਮ ਅਸਥਾਨ ਦਾ ਪਤਾ ਹੀ ਨਹੀਂ ॥ ਅਰ ਜੇਕਰ ਕਵਿ ਜਨਮ ਕਥਨੰ ਤੇ ਦਸਮ ਗੁਰੂ ਜੀ ਦਾ ਜਨਮ ਹੀ ਨ੍ਰਿਸੰਸੇ ਹੈ ॥ ਤਾਂ ਫੇਰ ਤਿਨਾਂ ਨੇ ਕਿਸ ਬਾਣੀ ਦੇ ਰਚਨੇ ਮੇਂ ਅਪਨੇ ਆਪ ਕੋ ਕਵੀ ਮੰਨਿਆ ਹੈ ॥ ਕਿਆ ਸੋ ਬਾਣੀ

ਏਹੀ ਹੈ ਕਿ ਕੋਈ ਹੋਰ ॥ ਜੇਕਰ ਏਹੀ ਬਾਣੀ ਹੈ ਤਾਂ ਫੇਰ ਕਵੀਆਂ ਦੀ ਬਾਣੀ ਕਹਿਣੀ ਕਿਉਂ ॥ ਕਿੰਤੂ ਜੇਕਰ ਕਿਸੇ ਕਵੀ ਦੀ ਰਚਨਾ ਇਸ ਬਾਣੀ ਨੂੰ ਮੰਨੀਏ ਤਦ ਐਸੇ ਪਾਠ ਹੁੰਦੇ ॥ (ਜਥਾ) ਗੁਰ ਪਿਤ ਪੂਰਬ ਕੀਅਸ ਪਿਆਨਾ ॥ (ਤਥਾ) ਤਹੀ ਪ੍ਰਕਾਸ ਗੁਰੂ ਕਾ ਭਯੋ ॥ (ਤਥਾ) ਮਦ੍ਰ ਦੇਸ ਗੁਰ ਕੋ ਲੇ ਆਏ ॥ ਆਦਕ ॥ ਇਤਿ ॥

ਅਗੇ ਹੋਰ ਸੁਣੋ

(ਜਥਾ) ਰਾਜ ਸਾਜ ਹਮ ਪਰ ਜਬ ਆਯੋ ॥ ਜਥਾ ਸ਼ਕਤ ਤਬ ਧਰਮ ਚਲਾਯੋ॥ (ਪੁਨਾ)ਦੇਸ ਚਾਲ ਹਮਤੇ ਪੁਨ ਭਈ॥ ਸ਼ਹਿਰ ਪਾਂਵਟਾ ਕੀ ਸੁਧ ਲਈ॥ ੨ ॥ (ਪੁਨਾ) ਫਤੇ ਸ਼ਾਹ ਕੋਪਾ ਤਬ ਰਾਜਾ॥ ਲੋਹ ਪਰਾ ਹਮ ਸੋ ਬਿਨ ਕਾਜਾ ੩॥ ਕਿਉਂ ਜੀ ਰਾਜ ਸਾਜ ਦਾ ਖ਼ਤਾਬ ਕਿਸ ਕਵੀ ਪਰ ਆਇਆ॥ ਫੇਰ ਲੋਹ ਨਾਮ ਸਸਤ੍ਰਾਂ ਸੇ ਹਮਾਰੇ ਸਾਥ ਅਕਾਰਣ ਜੁਧ ਪੜਾ ॥ ਸੋ ਹਮ ਪਦ ਮੂਜਬ ਅਰਥ ਕਰੀਏ ਤਦ ਸਿਵਾ ਸ੍ਰੀ ਕਲਗੀਧਰ ਜੀ ਸੇ ਦਸੋ ਕੇਹੜੇ ਕਵੀ ਦਾ ਜੁਧ ਫਤੇ ਚੰਦ ਕੇ ਸਾਥ ਪਇਆ ॥

ਅਥ ਭੰਗਾਣੀ ਜੁਧ ਕਥਨੰ

(ਤਥਾ) ਹਰੀ ਚੰਦ ਕੋਪੇ ਕਮਾਣੰ ਸੰਭਾਰੰ ॥ ਪ੍ਰਿਥਮ ਬਾਜੀਯੰ ਤਾਣਬਾਣੰ ਪ੍ਰਹਾਰੰ॥ ਦੁਤੀ ਤਾਕਕੈ ਤੀਰ ਮੋਕੋ ਚਲਾਯੰ ॥ ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ॥ ਤ੍ਰਿਤੀ ਬਾਣ ਮਾਰਿਯੋ ਸੁ ਪੇਟੀ ਮਝਾਰੰ ॥ ਬਿਧਿਯੰ ਚਿਲਕਤੰ ਦੁਆ-

ਲਪਾਰੰ ਪਧਾਰੰ ॥ ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥ ਕਲੰ ਕੇਵਲੰ ਜਾਨ ਦਾਸੰ ਬਚਾਯੰ ॥ ੩੦ ॥ ਕਿਉਂ ਜੀ ਏਹ ਕੇਹੜਾ ਕਵੀ ਮੰਨੋਗੇ ਬਿਨਾਂ ਸ੍ਰੀ ਕਲਗੀਧਰ ਜੀ ਸੇ ਕਿੰਤੂ ਜੋ ਮੋਕੋ (ਤਥਾ) ਮੈਨੂੰ ਦਾਸ ਜਾਣ ਕਰ ਬਚਾਇਆ ਇਤ ਜਾਦਿਕ ਪਾਠ ਕਿਸ ਨੂੰ ਸਿਧ ਕਰਦੇ ਹਨ। ਲੋ ਨਮੂਨੇ ਮਾਤ੍ਰ ਇਸ ਜੁਧ ਦੀ ਨਕਲ ਸੁਣੋ ॥ (ਤਥਾ) ਤਿਨੈ ਕਮਾਨ ਤਾਨ ਕੈ ॥ ਹਨਿਯੋ ਅਸੰ ਨਿਧਾਨ* ਕੈ ॥ ਤ੍ਰਿਤੇ† ਜੋ ਬਾਨ ਮਾਰਿਆ ॥ ਪਿਟੀ ਚਿਲਤ ਪਾਰਿਯਾ ॥ ਨਿਖੰਗ ਢਾਲ ਪਾਰ ਕੈ ॥ ਚੁਭੀ ਸੁ ਦ੍ਰਚ ਦਿਯਾਰ ਕੈ ॥ ਨਹੀਂ ਸੁ ਘਾਓ ਆਯੋ ॥ ਅਸੰ ਧੁਜੰ ਬਚਾਯੋ ॥ ੩੦੨ ॥ ਬਿਜੈ ਨਾਥ ਪਾਈ ॥ ਕਲਾ ਲੈ ਦਖਾਈ ॥ ਧਿਆਇ ੬ ਗੁਰਬਿਲਾਸ ਸੁਖਾ ਸਿੰਘ ॥ ਕਿਉਂ ਜੀ ਸੁਣਿਆਂ ਜੇਕਰ ਕਵੀ ਲਿਖੇ ਤਦ ਐਸੇ ਲਿਖਦਾ ਹੈ (ਜਥਾ) ਉਪਰ ਲਿਖ ਆਏ ਹਾਂ ॥

ਹੁਣ ਆਓ ਮੂਲ ਪ੍ਰਸੰਗ ਮੇ ॥ (ਪੁਨਾ) ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ ॥ ੩੪ ॥ (ਪੁਨਾ) ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ ॥ ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਵ ॥ ਕਿਓਂ ਜੀ ਭਈ ਜੀਤ ਮੇਰੀ ॥ ਏਹ ਬਚਨ ਕਿਸ ਵਲੋਂ ਹੈ ॥ ਕਿੰਤੂ ਸ੍ਰੀ ਕਲਗੀਧਰ ਜੀ ਦੇ ਮੁਖਵਾਕ ਹਨ ॥ ਭੰਗਾਣੀ ਜੁਧ ਇਤਿ ॥ ਅਃ ੮ ॥

ਅਬ ਨਦੌਣ ਜੁਧ ਕਥਨੰ

ਚੌਃ ॥ ਅਲਫ ਖਾਨ ਨਾਦੌਣ ਪਠਾਵਾ ॥ ਭੀਮਚੰਦ ਤਨ ਬੈਰ

* ਸ੍ਰੀ ਕਲਗੀਧਰ ਜੀ ਨੂੰ ॥ † ਤੀਸਰਾ ਬਾਨ ॥

ਬਢਾਵਾ ॥ ਜੁਧ ਕਾਜ ਨ੍ਰਿਪ ਹਮੈ ਬੁਲਾਯੋ ॥ ੨ ॥ ਤਹਾਂ ਏਕ ਬਜਿਯੋ ਮਹਾਂ ਬੀਰ ਦਿਆਲੰ ॥ ਰਖੀ ਲਾਜ ਜੌਨੈ ਸਬੈ ਬਿਜਤ੍ਰ ਵਾਲੰ ॥ ਤਵੱਕੀਟ ਤੌਲੌ ਤੁਫੰਗੰ ਸੰਭਾਰੋ ॥ ਹਿਰਦੇ ਏਕ ਰਾਵੰਤ ਕੇ ਤੱਕ ਮਾਰੋ ॥ ਗਿਰਯੋ ਭੂਮ ਝੂਮੈ ਕਰਿਯੋ ਜੁਧ ਸੁਧੰ ॥ ੨੭॥

ਸੋ ਕਿਉਂ ਮਿਤ੍ਰ ਜੀ ਜੇਕਰ ਏਥੇ ਭੀ ਹਮ ਅਰ ਤਵੱਕੀਟ ਮੂਜਬ ਅਰਥ ਕਰੀਏ ਤਾਂ ਦਸੋ ਕੇਹੜੇ ਕਵੀ ਨੂੰ ਭੀਮ ਚੰਦ ਰਾਣੇ ਨੇ ਬੁਲਾਇਆ ਜੁਧਦੀ ਮਦਤ ਵਾਸਤੇ ॥ ਸੋ ਸੁਣੋ ਅਸੀ ਤੁਹਾਨੂੰ ਦਸਦੇ ਹਾਂ ॥ ਕਿੰਤੂ ਜੇਹੜਾ ਕਵੀ ਈਵੇਂ ਧਿਆਇ ਮੇਂ ਅਪਨੇ ਮੁਖੋ ਉਚਾਰਨ ਕਰਦਾ ਹੈ ॥ ( ਜਥਾ ) ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ ॥ ਸੋਈ ਕਵੀ ਨਮ੍ਰਤਾ ਦੀ ਅਉਧੀ ਏਥੇ ਸਮਝਣਾ ॥ ( ਪੁਨਾ ) ਚੌਃ ॥ ਇਤ ਹਮ ਹੋਇ ਬਿਦਾ ਘਰ ਆਏ ॥ ਸੁਲਹ ਨਮਿਤ ਵੈ ਉਤੈ ਸਿਧਾਏ ॥੨੩॥ ਨਦੌਣ ਜੁਧਇਤੀ ॥ ਅਃ ੯ ॥

ਲੌ ਇਸੀ ਜੁਧ ਦਾ ਨਮੂਨਾ ਕਵੀ ਵਲੋਂ ਸੁਣੋ

( ਤਥਾ ) ਪ੍ਰਭੂ ਲੈ ਤੁਫੰਗੀ ॥ ਹਨੀਤਾਹਿ ਅੰਗੀ ॥ ਰਿਦੈ ਤਾਸ ਲਾਗੀ ॥ ਗਯੋ ਜੂਝ ਆਗੀ ॥ ਦੇਖੋ ਏਥੇ ਕੀਟ ਦੀ ਜਗਾ ਪ੍ਰਭੂ ਲਿਖਿਆ ਹੈ ਸੋ ਜਦ ਕੋਈ ਕਵੀ ਲਿਖਦਾ ਹੈ ਤਾਂ ਐਸੇ ਹੀ ਲਿਖਦਾ ਹੈ ॥ ਜੈਸੇ ਉਪਰ ਲਿਖਾ ਹੈ ॥ ਗੁਰਃ ਕ੍ਰਿਤ ਸੁਖਾ ਸਿੰਧ ਅੰਕ ੫੪ ॥ ਅਃ੭ ॥ ਐਸੇ ਹੀ ਸੂਰਜ ਪ੍ਰਕਾਸ਼ ਮੇਂ ਏਹ ਪ੍ਰਸੰਗ ਖੋਲਕੇ ਲਿਖੇ ਹਨ ॥

## ਅਥ ਖਾਨਜਾਦੇ ਦਾ ਜੁਧ

ਤਬ ਲੌ ਖਾਨ ਦਿਲਾਵਰ ਆਏ ॥ ਪੂਤ ਆਪਨ ਹਮ ਓਰ ਪਠਾਏ ॥ ਜਬ ਦਲ ਪਾਰ ਨਦੀ ਕੇ ਆਯੋ ॥ ਆਨ ਆਲ ਮੈਂ ਹਮਹਿ ਜਗਾਯੋ ॥ਦੋਃ ॥ ਬਰਵਾ ਗਾਓ ਉਜਾਰਕੈ ਕਰੇ ਮੁਕਾਮ ਭਲਾਨ। ਪ੍ਰਭ ਬਲ ਹਮਹ ਨ ਛ੍ਵੈ ਸਕੈ ਭਾਜਤ ਭਏ ਨਿਦਾਨ ॥ ਸੋ ਗੁਰੂਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ਆਪਕੇ (ਬਲ) ਪ੍ਰਤਾਪ ਕਰਕੇ ਸਾਡੇ ਪਰ ਤਾਂ ਤਿਨਾਂ ਦਾ ਜੋਰ ਕੁਛ ਨਾ ਚਲਿਆ ਪ੍ਰੰਤੂ ਮੂਰਖਾਂ ਨੇ ਬਰਵਾ ਗਾਓ ਜਾ ਉਜਾੜਿਆ ॥ ਅਃ ੧੦ ॥

( ਅਥ ਬਹਾਦ੍ਰਸ਼ਾਹ ਦਾ ਮਾਝੇ ਦੇਸ ਵਿਚ ਔਣਾ )

ਤਿਹ ਆਵਤ ਸਭ ਲੋਕ ਡਰਾਨੇ ॥ ( ਤਥਾ ) ਹਮਹੂ ਲੋਗਨ ਅਧਿਕ ਡਰਾਯੋ ॥ ਕਾਲ ਕਰਮ ਕੋ ਮਰਮ ਨਾ ਪਾਯੋ ॥ ॥ ੨ ( ਭਾਵ ) ਗੁਰੂ ਸਾਹਿਬ ਜੀਦੀ ਸਚਿਆਈ ਸਮਝ ਕਰ ਬਹਾਦ੍ਰਸ਼ਾਹ ਕਸ਼ਮੀਰ ਦੇਸਕੋ ਚਲਾ ਗਿਯਾ ॥ ਤਿਸਤੇ ਬਾਦ ਇਕ ਮਿਰਜਾ ਬੇਗ ਨਾਵੇ ਅਹਲਕਾਰ ਹੋਰ ਸ੍ਰੀ ਅਨੰਦਪੁਰ ਦੀ ਤਰਫ਼ ਚੜਦਾ ਭਇਆ ॥ ( ਗੁਰ ਬਚਨ ) ਹਮਤੇ ਭਾਗ ਬਿਮੁਖ ਜੇ ਗਏ॥ਤਿਨਕੇ ਧਾਮ ਗਿਰਾਵਤ ਭਏ ॥੪॥ (ਪੁਨਾ) ਜੇ ਅਪਨੇ ਗੁਰਤੇ ਮੁਖ ਫਿਰਹੈ ॥ ਈਹਾ ਊਹਾ ਤਿਨਕੈ ਗ੍ਰਿਹ ਗਿਰਹੈ ॥ ਇਹਾਂ ਉਪਹਾਸ ਨ ਸੁਰਪੁਰ ਬਾਸਾ ॥ ਸਭਬਾਤਨ ਤੇ ਰਹੇ ਨਿਰਾਸਾ ॥ ੫ ॥ ਆਦਿਕ ॥ ਭਾਵ ॥ ਬਹਾਦ੍ਰਸ਼ਾਹ ਦੇ ਅਨੰਦ ਪੁਰ ਤਰਫ਼ ਔਣੇਕਰ ਜੇਹੜੇ੨ ਬੇਮੁਖ ਪੁਰਸ਼ ਗੁਰੂ

ਸਾਹਿਬ ਵਲੋਂ ਮਨਮੁਖ ਹੋਕਰ ਭਜਗਏ ਸੇ ਤਿਨਾਂ ਨੂੰ ਮਿਰਜਾ ਬੇਗਨੇ ਉਪ੍ਰੋਂ ਸਿਖ ਸਮਝਕਰ ਜੈਸੀ੨ ਸਜਾਏ ਦਿਤੀ ਹੈ ਸੋਸੋ ਇਸ ਧਿਆ ਵਿਚ ਕਥਨਹੈ। ਸੋ ਮਿਤ੍ਰ ਤਰਕ-ਵਾਦੀ ਜੀ ਆਪ ਪੜਕੇ ਦੇਖੋ ਜੋ ਉਪਦੇਸ ਰੂਪ ਹੈ ਯਾ ਨਹੀ॥ ਸੋ ਜੇ ਕਰ ਉਪਦੇਸ ਰੂਪ ਹੈ ਤਾਂ ਸੰਕਾ ਕੀ ਅਤੇ ਜੇ ਉਪਦੇਸ ਰੂਪ ਨਹੀਂ ਤਦ ਏਹ ਦਸੋ ਜੋ ਓਹੁ ਕੇਹੜਾ ਉਪਦੇਸ ਹੈ ਜਿਸਨੂੰ ਤੁਸੀ ਮੰਨਦੇ ਹੋ ਕਿੰਤੂ ਇਸ ਬਿਚਿਤ੍ਰ ਨਾਟਿਕ ਦੇ੧ ਧਿਯਾ ਸੇ ਲੇ ਅਖੀਰ ੧੪ਵੇਂ ਧਿਯਾ ਤਕ ਦੇਖੋ ਜੋ ਸਭਨਾ ਮੇ ਸ੍ਰੀਕਲਗੀਧਰਜੀ ਨੇ ਉਤਮਉਪਦੇਸਰੂਪ ਕਥਾ ਬਰਨਨ ਕੀਤੀ ਹੈ ਜੋ ਨਮੂਨੇਮਾਤ੍ਰ ਅਸੀ ਪਿਛੇ ਦਿਖਾਓਂਦੇ ਆਏ ਹਾਂ। ਕਿੰਤੂ ਜੈਸੇ ਆਦਿਗੁਰੂ ਗ੍ਰੰਥ ਜੀ ਮੇਂ ਪੰਜਾਂ ਗੁਰੂਆਂ ਕੋ ਸੁਧ ਬ੍ਰਹਮ ਕੇ ਸਾਥ ਅਭੇਦ ਰੂਪ ਸਮਝਕਰ ਤਿਨਾਂ ਕੀ ਇਤਿਹਾਸ ਰੂਪ ਕਥਾ (ਤਥਾ) ਜਸ ਸਤੇ ਵਾ ਬਲਵੰਡਨੇ ਰਾਮਕਲੀ ਦੀ ਤੀਜੀ ਵਾਰ ਮੇ ਕੀਤਾ ਅਤੇ ਕੁਸ਼ਟ ਤੇ ਰਹਤ ਹੋਏ। ਫੇਰ ਵੈਸੇਹੀ ਸਤਾਰਾਂ ਭਟਾਂ ਨੇ ਸ੍ਵੈਯੇ ਕਥਨ ਕੀਤੇ ਅਤੇ ਪੂਰਬ ਸਰਾਪ ਤੇ ਰਹਤ ਹੋਏ॥ ਸੋ ਵੈਸੀਹੀ ਏਹ ਬਿਚਿਤ੍ਰ ਨਾਟਿਕ ਕੀ ਕਥਾ ਹੈ ਜਿਸਮੇਂ ੧੦ ਹੀ ਗੁਰੂਆਂ ਕੇ ਅਵਤਾਰ ਲੈਣੇ ਵਾ ਇਕ ਰੂਪ ਦਸਨਾ(ਪੁਨਾ) ੬ਵੇਂ ਧਿਯਾ ਮੇਂ ਖ਼ਾਲਸ ਧਰਮ ਨਰੂਪਨ ਕਰਨਾ ਫੇਰ ਦਸਮੇਂ ਗੁਰੂ ਜੀ ਦਾ ਦੁਸਟਾਂ ਦਾ ਸੰਘਾਰ ਕਰਨਾ ਅਤੇ ਗੁਰੂ ਤੇ ਬੇਮੁਖ ਵਾ ਸਨ-ਮੁਖਾਂ ਦਾ ਤੇਰਵੇਂ ਧਿਆਇ ਮੇਂ ਦਸਨਾ ਕੀਤਾ ਜੈਸੇ ਚੌਥੇ

ਗੁਰੂ ਜੀ ਨੇ ਤੀਜੇ ਗੁਰੂ ਜੀ ਦੀ ਇਤਿਹਾਸ ਰੂਪ ਕਥਾ ਗਉੜੀ ਦੀ ਪ੍ਰਿਥਮ ਵਾਰ ਮੇਂ ਕਈਆਂ ਸਲੋਕਾਂ ਮੇਂ ਰਖੀ ਹੈ (ਪੁਨਾ) ਮਲਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨ ਵੇਮੁਖਿ ਵੇਮੁਖੈਨੋ ਪਾਇਆ॥ ਪਾਸ ਨ ਦੇਈ ਕੋਈ ਬਹਨ ਜਗਤ ਮਹਿ ਗੂਹ ਪੜ ਸਗਵੀ ਮਲੁ ਲਾਇ ਮਨਮੁਖ ਆਇਆ॥ ਆਦਿਕ ॥ ਦੇਖੋ ਸਲੋਕ ੧੨ (ਪੁਨਾ) ਤਪਾ ਨ ਹੋਵੈ ਅੰਦਰਹੁ ਲੋਭੀ ਨਿਤ ਮਾਇਆ ਨੂ ਫਿਰੈ ਜਜਮਾਲਿਆ। ਦੇਖੋ ਸਃ ੩੦ ॥ ਸੋ ਉਪਰ ਲਿਖੇ ਸਲੋਕਾਂ ਮੇਂ ਇਤਿਹਾਸ ਹੈ ਕਿ ਕੁਛ ਹੋਰ॥ ਸੋ ਹੁਣ ਆਪ ਕ੍ਰਿਪਾ ਕਰੋ ਜੇਹੜਾ ਇਤਿਹਾਸ ਰੂਪ ਕਥਾ ਦੇ ਨਾ ਮੰਨਣੇ ਦਾ ਨਿਯਮ ਆਪਨੇ ਕੀਤਾ ਹੈ ਸੋ ਤੁਸੀ ਅਪਨੇ ਆਪ ਵਿਚ ਵਰਤੋ ਅਤੇ ਸਰਧਾ-ਲੂਆਂ ਸਿਖਾਂ ਦੇ ਰਿਦਿਆਂ ਮੇਂ ਅਸ਼ਰਧਾ ਰੂਪੀ ਬੀਜ ਬੀਜਕੇ ਗੁਰ ਬਾਣੀ ਤੇ ਮਨਮੁਖ ਨ ਕਰੋ॥ ਧਿਯਾ ੧੩ ਇਤਿ॥

ਹੁਣ ਗੁਰੂ ਸਾਹਿਬ ਜੀ ਸਾਰੀ ਗੁਰ ਬਾਣੀ
ਦੀ ਉਥਾਨਕਾ ਦਸਦੇ ਹਨ॥

ਚੌਃ॥ ਸਭ ਸੰਕਟ ਤੇ ਸੰਤ ਬਚਾਏ ॥ ਦਾਸ ਜਾਨ ਮੁਰ ਕਰੀ ਸਹਾਏ॥ (ਪੁਨਾ) ਅਬ ਜੋ ਜੋ ਮੈ ਲਖੈ ਤਮਾਸਾ ॥ ਸੋ ਸੋ ਕਰੋ ਤੁਮੈ ਅਰਦਾਸਾ॥ ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ॥ ਸੋ ਤਵ ਦਾਸ ਉਚਾਰਤ ਜੈਹੈ॥੩॥ ਜਿਹ ਜਿਹ ਬਿਧ ਮੈ ਲਖੈ ਤਮਾਸਾ॥ ਚਾਹਤ ਤਿਨਕੋ ਕੀਯੋ ਪ੍ਰਕਾਸਾ॥ ਜੋ ਜੋ ਜਨਮ ਪੂਰਬਲੇ ਹੇਰੇ॥ ਕਹਿਹੋ ਸੁ ਪ੍ਰਭ ਪ੍ਰਾਕ੍ਰਮ ਤੇਰੇ

॥ ੪ ॥ ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿਕਾਲ ਕਾ ਮਾਤ ਹਮਾਰਾ ॥ ਮਨੂਆ ਗੁਰਮੁਰ ਮਨਸਾ ਮਾਈ ॥ ਜਿਨ ਮੋਕੋ ਸੁਭ ਕ੍ਰਿਯਾ ਪੜ੍ਹਾਈ ॥ ( ਪੁਨਾ ) ਸਰਬ ਕਾਲ ਕਰੁਣਾ ਤਬ ਭਰੇ ॥ ਸੇਵਕ ਜਾਨਿ ਦਿਯਾ ਰਸ ਢਰੇ ॥ ਜੋ ਜੋ ਜਨਮ ਪੂਰਬਲੇ ਭਯੋ ॥ ਸੋ ਸੋ ਸਭ ਸਿਮਰਣ ਕਰ ਦਯੋ ॥ ਮੋਕੋ ਇਤੀ ਹੁਤੀ ਕਹ ਸੁਧੇ ॥ ਜਸ ਪ੍ਰਭਦਈ ਕ੍ਰਿਪਾ ਕਰ ਬੁਧੇ ॥ ( ਪੁਨਾ ) ਜਿਹ ਜਿਹ ਬਿਧ ਜਨਮਨ ਸੁਧ ਆਈ ॥ ਤਿਮ ਤਿਮ ਕਹੇ ਗ੍ਰੰਥ ਬਨਾਈ ॥ ਪ੍ਰਿਥਮੇ ਸਤਜੁਗ ਜਿਹ ਬਿਧਿ ਲਹਾ ॥ ਪ੍ਰਿਥਮੈ ਦੇਬਿ ਚਰਿਤ੍ਰ ਕੋ ਕਹਾ ॥ ਪਹਲੇ ਚੰਡੀ ਚਰਿਤ੍ਰ ਬਨਾਯੋ ॥ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥ ਛੋਰ ਕਥਾ ਤਬ ਪ੍ਰਿਥਮ ਸੁਣਾਈ ॥ ਅਬ ਚਾਹਿਤ ਫਿਰ ਕਰੋ ਬਡਾਈ ॥ ੧੧ ॥ ਭਾਵਰਥ ਉਪਰ ਲਿਖੇ ਪ੍ਰਸੰਗ ਦਾ ਏਹ ਹੈ ਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਗੁਰੂ ਅਬ ਵਰਤਮਾਨ ਕਾਲਮੇ ਜੋ ਜੋ ਕੌਤਕ ਮੈ ਆਪਕੀ ਕ੍ਰਿਪਾ ਦ੍ਰਿਸਟੀ ਸੇ ਲਖੇਹਨ । ਸੋਸੋ ਕਥਨ ਕਰਕੇ ਆਪਕੇ ਅਗ੍ਰ (ਅਰਦਾਸਾ) ਨਾਮ ਭੇਟਾ ਕਰਦਾਹਾਂ ॥ ( ਪੁਨਾ ) ਜੋਜੋ ਤੇਰੇ ਆਗਿਯਾ ਪਾਲਕ ਅਵਤਾਰਾਂ ਦੇ ਪੂਰਬ ਜਨਮ ਵਾ ਕਰਮ ਮੈਨੇ ਆਪਕੀ ਕ੍ਰਿਪਾ ਦ੍ਰਿਸਟੀ ਸੇ ( ਹੇਰੇ ) ਦੇਖੇਹਨ ॥ ਸੋਸੋ ਮੈ ਹੇ ਪ੍ਰਭੂ ਆਪਕੇ ( ਪ੍ਰਾਕਰਮ ) ਬਲਸੇ ਕਹੂੰਗਾ ॥ ਹੁਣ ਗੁਰੂ ਜੀ ਦਸਦੇ ਹਨ ਕਿ ਜੋ ( ਸ੍ਰਬਕਾਲ ) ਵਾਹਗੁਰੂ ਪੂਰਣ ਕ੍ਰਿਪਾਸੇ ਮੈਨੂੰ ਸੇਵਕ ਜਾਨ ਕਰ ਮੇਰੇਪਰ ( ਦਯਾਰਸ ਢਰੇ ) ਦਯਾ

ਕਰਦੇ ਭਏ। ਜੋਜੋ ਜਨਮ ਧਾਰਕਰ ਪੂਰਬ ਅਵਤਾਰੋਂ ਨੇ ਕਰਮ ਕੀਤਾ। ਸੋਸੋ ਕਰਤਬ ਸਾਡੀ ਬੁਧੀਮੇ ਸਭ(ਸੁਫੁਰਣ) ਸਿਖਿਯਾਤਕਾਰ ਕਰ ਦਿਤਾ ॥ ਵਰਨਹ ਮੇਰੇ ਮੇ ਐਸੀ ਬੁਧੀ ਕਿਥੇ ਜੈਸੀ ਬੁਧੀ ਕ੍ਰਿਪਾ ਕਰਕੇ ਪ੍ਰਭੂ ਨੇ ਮੈਨੂੰ ਬਖਸੀ ਹੈ॥ ਸੋ ਹੇ ਖਾਲਸਾਜੀ ਜਿਸਪ੍ਰਕਾਰ ਉਸ ਵਾਹਿਗੁਰੂ ਦੀ ਕ੍ਰਿਪਾ ਦ੍ਰਿਸਟੀ ਸੇ ਸਾਨੂੰ ਪਹਲੇ ਅਵਤਾਰਾਂ ਦੇ ਜਨਮਾ ਵਾ ਕਰਮਾ ਦੀ ਗਿਯਾਤ ਹੋਈ ਤਿਸੀ ਪ੍ਰਕਾਰ ਅਸੀ ਇਸ ਬਿਚਿਤ੍ਰ ਨਾਟਿਕ ਗ੍ਰੰਥਨੂੰ ਚੰਗੀਤ੍ਰਾ ਸੇ ਕਹਾਂਗੇ । ਕਿੰਤੂ ਪ੍ਰਿਥਮੇ ਸਤ ਜੁਗਦਾ ਕੌਤਕ ਜਿਸ ਬਿਧੀਦਾ ਹਮਨੇ ਲਖਿਆਹੈਕਿੰਤੂਮਾਰ-ਕੰਡੇਨੇ ਪੂਜਨੀਕ ਦੇਵੀਨੂੰ ਜਾਨ ਕਰ ਤਿਸਦਾ ਚਰਿਤ੍ਰ ਕਥਨ ਕੀਤਾ ਹੈ॥ ਸੋ ਜੈਸੇ ਤਿਸਨੇ ਬਿਸਤਾਰ ਸੇ ਸਮਾਦੇ ਆਦਿਕ ਰਿਖੀਆਂ ਨੂੰ ਕਥਾ ਸੁਨਾਈ ਹੈ ॥ ਤੈਸੇ ਹੀ ਤੁਹਾਡੇ ਪ੍ਰਸਨ ਮੂਜਬ ਅਸੀ ਭੀ ਤੁਹਾਨੂੰ ਤਿਸ ਦੇਵੀ ਜੀ ਦੀ ਸੁਰਮੱਤਤਾ ਦੀ ਬਡਾਈ ਸੁਣਾਈ ਚਾਹੁਨੇਹਾਂ ॥ ਸੋ ਮਿਤ੍ਰ ਤਰਕਵਾਦੀ ਜੀ ਉਪਰ ਲਿਖੀ ਉਥਾਨਕਾ ਮੂਜਬ ਅਤੇ ਸਮਗ੍ਰਬਾਣੀਮੇ। ਬਿਚਿਤ੍ਰ ਨਾਟਿਕ ਹਰ ਏਕ ਧਿਆਓ ਮੇ ਲਿਖਣਾ ਸੋ ਇਸ ਸੰਕੇਤ ਅਨੁਸਾਰ ਸਰਬ ਬਾਣੀ ਇਕਰੂਪ ਹੈ ਤਥਾ ਆਦਿਸੇ ਲੇ ਅੰਤ ਤਕ ਸੰਬੰਧਤ ਹੈ। ਅਤੇ ਸ੍ਰੀ ਕਲਗੀਧਰ ਜੀਦਾ ਸ੍ਵੈ ਅਨੁਭਵੀ ਪਦਾਰਥ ਹੈ ਕਿੰਤੂ ਕਿਸੀ ਗ੍ਰੰਥ ਕਾ ਆਸਰਾ ਲੈਕਰ ਏਹਇਤਿਹਾਸਰੂਪਕਥਾ ਨਹੀ ਲਿਖੀ । (ਪ੍ਰਮਾਣ) ਗੁਰਮੁਖਿ ਤੀਨ ਭਵਣਕੀ ਸੋਝੀ ਹੋਇ ॥ ਸੋ ਇਸ ਦੀਰਘ

ਦ੍ਰਿਸਟੀ ਸੇ ਲਿਖੀ ਹੈ ॥ ਹੁਣ ਅਸੀ ਸ੍ਰੀ ਕਲਗੀਧਰ ਜੀ ਦੇ ਚਰਣਾ ਮੇ ਸਨਮ੍ਰ ਬੇਨਤੀ ਕਰਦੇ ਹਾਂ ਕਿ ਜੋ ਹੇ ਕ੍ਰਿਪਾਲੂ ਜੀ ਆਪਨੇ ਜਿਨਾਂ ਉਤਮ ਹਸਤਕਵਲੋਂ ਸੇ ਜੁਧ ਕਰਕੇ ਜਾਲਮਾ ਦਾ ਪ੍ਰਹਾਰ ਕੀਤਾ ਦੁਨੀਆਂਦੇ ਭਲੇ ਵਾਸਤੇ ਅਤੇ ਸਾਥ ਹੀ ਤਿਸ ਉਤਮ ਜੁਧਨੂੰ ਅਪਨੇ ਮੁਖਾਰਬਿੰਦ ਸੇ ਉਤਮ ਰਚਨਾ ਸੇ ਕਥਨ ਭੀ ਕੀਤਾ ਸੋ ਹੁਣ ਅਫਸੋਸ ਹੈ ਤਿਨਾਂ ਨਿਸ਼ੁਕਰੇ ਪੁਰਸ਼ਾਂ ਦੀ ਅਕਲ ਪਰ ਜੋ ਆਪ ਕੀ ਰਚਨਾ ਨੂੰ ਬਿਅਰਥ ਦਸ ਰਹੇ ਹਨ ਤਾਂਤੇ ਐਸੇ ਮੰਦ ਬੁਧੀ ਪੁਰਸ਼ਾਂ ਨੂੰ ਸੁਮਤਿ ਬਖ਼ਸ਼ੋ ਕਿੰਤੂ ਆਪ ਕੀ ਬਾਣੀ ਦੀ ਨਿੰਦਿਆ ਤਾਂ ਨਾ ਸੁਨਣੇ ਮੇਂ ਆਵੇ ॥ ਅਃ ੧੪ ॥ ਇਤੀ ॥

ਅਥ ਚੰਡੀ ਚਰਿਤ੍ਰ ਉਕਤ ਬਿਲਾਸ ॥

ਉਕਤ ਨਾਮ ਅਪਨੀ ਬੁਧੀ ਕ੍ਰੇ ਬਿਲਾਸ ਸੋ ਇਸ ਬਾਣੀ ਮੇਂ ਤਰਕਵਾਦੀ ਕੀ ਏਹ ਰਾਇ ਹੈ ॥ ਕਿ ਜੋ ਚੰਡੀ ਚਰਿਤ੍ਰ ਕੇਵਲ ਮਾਰਕੰਡੇ ਗ੍ਰੰਥ ਦਾ ਟੀਕਾ ਹੈ ਜਿਸ ਵਿਚ ਕੇਵਲ ਬੀਰਰਸ ਹੈ। ਪ੍ਰੰਤੂ ਭੋਲੇ ਭਾਈ ਜਿਸ ਨੂੰ ਪੜਕੇ ਦੇਵੀ ਭਗਤ ਹੋ ਜਾਂਦੇ ਹਨ। ਅਤੇ ਫਰਜੀ ਕਹਾਣੀ ਦਸ ਦੇਵੀ ਨੂੰ ਇਕ ਜੋਧਾ ਦਸਿਆ ਅਗੇ (ਨੋਟ) ਐਸੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਲਤਾ ਦੇਣੀ ਅਤੇ ਮੰਜੀ ਬਰਾ-ਬਰ ਦੇਣੀ ਅਯੋਗ ਹੈ ॥

(ਉਤਰ) ਮਿਤ੍ਰ ਜੀ ਉਕਤ ਕਥਾ ਬੀਰ ਰਸ ਰੂਪ ਹੈ ਅਤੇ ਦੇਵੀ ਭੀ ਠੀਕ ਇਕ ਜੋਧਾ ਹੈ॥ਸੋ ਕਿਆ ਬੀਰ ਰਸਦਾਇਕ

ਬਾਣੀ ਅਤੇ ਸੁਰਮੱਤਤਾ ਦਾ ਗੁਣ ਖਾਲਸ ਪੰਥ ਮੇਂ ਅਨਕੂਲ ਨਹੀਂ ਕਿੰਤੂ ਹੈ ॥ ਜੈਸੇ ਗਿਯਾਨ ਭਗਤੀ ਮੋਖ ਕਾ ਸਾਧਨ ਹੈ ਤੈਸੇ ਹੀ ਸੁਰਮੱਤਤਾ ਭੀ ਮੁਕਤੀ ਕਾ ਸਾਧਨ ਖਾਲਸਪੰਥ ਮੇਂ ਮੰਨਿਆ ਹੈ ॥ ਕਿਉਂਕਿ ਖਾਲਸਾ ਪੰਥ ਭੀ ਇਕ ਬੜੀ ਭਾਰੀ ਕੌਮ ਹੈ ॥ ਜਿਸ ਵਿਚ ਸੂਰਮਤਾਈ ਦਾ ਬੜਾ ਭਾਰੀ ਇਕ ਮੁਖ ਅਸੂਲ ਹੈ ॥ ਸੋ ਇਸੀ ਲੀਏ ਇਸ ਕੋ ਮੁਖ ਸ਼ਾਧਨ ਸਮਝ ਕਰ ਗੁਰੂ ਦਸਮ ਜੀ ਨੇ ਖੰਡੇ ਕੇ ਅੰਮ੍ਰਿਤ ਦੁਆਰਾ ਇਸ ਅਸੂਲ ਨੂੰ ਪੰਥ ਮੇਂ ਚੰਗੀ ਤਰਾਂ ਸੇ ਕਾਇਮ ਕੀਤਾ ਹੈ ॥ ਕਿੰਤੂ ਗਿਯਾਨ ਭਗਤੀ ਦੁਵਾਰਾ ਨਵਾਂ ਗੁਰੂਆਂ ਕੇ ਸਮੇ ਮੇਂ ਸ਼ਿਖ ਮੁਕਤੀ ਹਾਸਲ ਕਰਦੇ ਰਹੇ ॥ ਸੋ ਜੈਸੇ ਅੰਤ੍ਰੀਵ ਸ਼ਤ੍ਰੂਆਂ ਦਾ ਪ੍ਰਹਾਰ ਕਰਨੇ ਵਾਲੀ ਗਿਯਾਨ ਭਗਤੀ ਹੈ ॥ ਤੈਸੇ ਹੀ ਬਾਹਰ਼ ਸ਼ਤ੍ਰੂਆਂ ਦਾ ਪ੍ਰਹਾਰ ਇਸ ਸੁਰਮੱਤਤਾ ਰੂਪੀ ਸਾਧਨ ਸੇ ਹੁੰਦਾ ਹੈ ਸੋ ਇਸ ਮੇਂ (ਪ੍ਰਮਾਣ) ਖਤ੍ਰੀ ਸਬਦੰ ਸੂਰ ਸਬਦੰ ॥ (ਭਾਵ) ਖਤ੍ਰੀਆਂ ਕੋ ਕਿਸ ਧਰਮ ਕਾ ਉਪਦੇਸ਼ ਹੈ (ਸੂਰ) ॥ ਨਾਮ ਸੁਰਮੱਤਤਾ ਰਖਣੀ ॥ ਏਹ ਧਰਮ ਛਤ੍ਰੀਆਂ ਦਾ ਹੈ ॥ (ਪੁਨਾ) ਛਤ੍ਰੀ ਸੋ ਜੋ ਕਰਮਾ ਕਾ ਸੂਰ ॥ ਪੁੰਨ ਦਾਨ ਕਾ ਕਰੇ ਸਰੀਰ ॥ ਖੇਤ ਪਛਾਣੇ ਬੀਜੇ ਦਾਨ ॥ ਸੋ ਖਤ੍ਰੀ ਦਰਗਹ ਪ੍ਰਵਾਣ ॥ ਸੋ ਜੈਸੇ ਗੁਰੂ ਕਾ ਵਾਕ ਹੈ ॥ ਜਿਸ ਪਿਆਰੇ ਸਉ ਨੇਹੁ ਤਿਸ ਆਗੈ ਮਰ ਚਲੀਐ ॥ (ਭਾਵ) ਜਿਸ ਪ੍ਰਕਾਰ ਮੰਵ ਆਦਿਕ ਸਿੱਖਾਂ ਨੇ ਜਿਸ ਪਿਆਰੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਸਾਥ ਪਿਆਰ ਲਾਕਰ

ਭਗਤੀ ਕਰਦੇ ਹੂਏ ਗੁਰੂ ਜੀ ਦੀ ਆਗਿਯਾ ਮਾਨ ਕਰ ਅਪਨੇ ਸਰੀਰਾਂ ਕੋ ਹਮਨ ਕਰ ਦਿਤਾ ਅਤੇ ਉਕਤ ਮਹਾਤਮਾ ਦਰ-ਗਾਹ ਵਾਹਿਗੁਰੂ ਦੀ ਵਿਚ ਪ੍ਰਵਾਣ ਹੋਏ ॥ ਤੈਸੇ ਹੀ ਭਾਈ ਮਹਾਂ ਸਿੰਘ ਆਦਿਕ ਚਾਲੀ ਮੁਕਤਿਆਂਨੇ ਅਥਵਾ ਬਾਬਾ ਦੀਪ ਸਿੰਘ ਜੀ ਸ਼ਹੀਦ ਵਾ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਇਤਯਾਦਿਕ ਮਹਾਤਮਾ ਨੇ ਸ੍ਰੀ ਕਲਗੀਧਰ ਜੀ ਕੇ ਸਾਥ ( ਪਿਆਰ ) ਅਰਥਾਤ ਸਚੀ ਮੁਹੱਬਤ ਧਾਰਕਰ ( ਤਥਾ ) ਤਿਨਾ ਕੀ ਆਗਿਆ ਅਨੁਸਾਰ ਛਤ੍ਰੀਆਂ ਦੇ ਧਰਮ ਨੂੰ ਪੂਰੇ ਤੌਰਸੇ ਨਿਭਾਇਆ ਅਤੇ ਜੁਧ ਭੂਮਕਾ ਰੂਪੀ ਖੇਤ ਨੂੰ ਪਛਾਣ ਕੇ ਸਰੀਰ ਰੂਪੀ ਦਾਨ ਦਾ ਬੀਜ ਬੀਜਿਆ ਅਤੇ ਉਸ ਅਕਾਲ ਪੁਰਖ ਦੀ ਦਰਗਾਹ ਵਿਚ ਪ੍ਰਵਾਣ ਹੋਏ ॥ ਸੋ ਪੂਰਬੋਕਤ ਮੰਞ ਆਦਿਕ ਸਿਖ ਭਗਤੀ ਗੁਣ ਨੂੰ ਧਾਰਕਰ ਪ੍ਰਵਾਣ ਹੋਏ। ਅਤੇ ਮਹਾਂ ਸਿੰਘ ਆਦਿਕ ਸੂਰਮੱਤਤਾ ਰੂਪੀ ਗੁਣਧਾਰ ਕਰ ਪ੍ਰਵਾਣ ਹੋਏ ॥ ਸੋ ਸਾਰੇ ਲੇਖਦਾ ਸਿਟਾ ਏਹ ਹੈ ਜੋ ਭਗਤੀ ਅਤੇ ਸੂਰਮੱਤਤਾ ਏਹ ਦੋਵੇਂ ਸਾਧਨ ਇਕ ਸਮਾਨ ਹਨ ॥ ਕਿੰਤੂ ਭਗਤੀ ਵਾਲਾ ਭਗਤ ਭੀ ਦੇਹ ਹੰਗਤਾ ਸੇ ਨਿਆਰਾ ਰਹਿੰਦਾ ਹੈ ॥ ਅਤੇ ਸੂਰਮੱਤਤਾ ਵਾਲਾ ਸੂਰਮਾ ਭੀ ਸਿਰੋਂ ਪਰੇ ਡੇਰਾ ਰਖਦਾ ਹੈ। ਸੋ ਇਸ ਹੇਤੂ ਸੇ ਦੋਵੇਂ ਇਕ ਸਮਾਨ ਹਨ ॥ ਸੋ ਹੁਣ ਆਇਆ ਵਿਚਾਰ ਬਾਣੀ ਪਰ, ਕਿੰਤੂ ਏਹ ਨਿਯਮ ਹੈ ਕਿ ਜਿਸ ਸਿਧਾਂਤ ਦੀ ਬਾਣੀ ਹੋਵੇਗੀ ਸੋ ਪੜਨੇ ਵਾਲੇ ਕ ਚਿਤ ਕੋ ਵੈਸਾ ਹੀ ਅਸਰ ਕਰੇਗੀ ॥ ਇਸੀ ਹੇਤੁ

ਸੇ ਛੇਵੇਂ ਗੁਰੂ ਸਤੇ ਬਲਵੰਡ ਆਦਿਕ ਢਾਡੀਆਂ ਕੋਲੋਂ ਸੂਰਮਿ-ਆਂ ਦੀਆਂ ਵਾਰਾਂ ਸੁਣਿਆ ਕਰਦੇ ਯਦਪ ਗੁਰੂ ਜੀ ਤਾਂ ਸਰਬ ਸ਼ਕਤੀ ਸੰਪੱਨ ਸੇ ਪ੍ਰੰਤੂ ਸਿਖਾਂ ਦੇ ਦਿਲ ਵਿਚ ਬੀਰਰਸ ਵਧੌਣੇ ਖਾਤਰ ਧਰਮ ਸੰਬੰਧੀ ਜੰਗ ਕਰਨੇ ਵਾਲੇ ਮਲਕ ਮੁਰੀਦ (ਤਥਾ) ਚੰਦ੍ਰਹੜਾ ਆਦਿਕ ਸੂਰਮਿਆਂ ਦੀਆਂ ਵਾਰਾਂ ਦੀਵਾਨ ਵਿਚ ਸੁਣਾਈਆਂ ਜਾਂਦੀਆਂ ॥ ਜਿਨਾਂ ਵਿਚੋਂ ਨੌ ਵਾਰਾਂ ਦੀਆਂ ਧੁਨਾ (ਭਾਵ ਉਕਤ ਵਾਰਾਂ ਦੇ ਗਾਵਣੇ ਦਾ ਢੰਗ) ॥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬ ਨੇ ਝੜਾ ਈਆਂ। ਤੈਸੇ ਭਾਈ ਮਨੀ ਸਿੰਘ ਜੀ ਨੇ ਸਿਖਾਂ ਦੇ ਪੁਛਣੇ ਪਰ ਉਤ੍ਰ ਦਿਤਾ ਹੈ। ਕਿ ਜੁਧਮਈ ਬਾਣੀ ਗੁਰੂ ਸਾਹਿਬਨੇ ਏਸ ਵਾਸਤੇ ਕੀਤੀ ਹੈ ਕਿ ਜੇ ਭਗਤ ਮਈ ਬਾਣੀ ਪੜਕੈ ਜੁਧ ਨਾ ਕਰ ਸਕਨਗੇ। ਸਾਖੀ ੧੫੪। ਸੋ ਇਸ ਹੇਤੂ ਸੇ ਜੈਸੇ ਭਗਤਾ ਦੇ ਚਿਤਮੇ ਗਿਯਾਨ ਭਗਤੀਦਾ ਉਤਸਾਹ ਬਧੌਣੇ ਵਾਲੀ ਆਦਿ ਗੁਰੂ ਗ੍ਰੰਥ ਸਾਹਿਬ ਜੀਦੀ ਬਾਣੀ ਹੈ। ਤੈਸੇ ਹੀ ਸੂਰਮਿਆਂ ਦੇ ਚਿਤਨੂੰ ਸੂਰਮੱਤਤਾ ਦਾ ਉਤਸਾਹ ਵਧੌਣੇ ਵਾਲੀ ਏਹ ਦਸਮ ਗੁਰ ਬਾਣੀ ਹੈ। ਜਿਸਦੀ ਬਾਬਤ ਪੋਥੀਆਂ ਵਾ ਰਹਤਨਾਵੇ ਆਦਿਕਾਂ ਤੋ ਆਗਿਆ ਮਿਲਦੀ ਹੈ॥ (ਜਥਾ) ਪੋਥੀ ਗ੍ਰੰਥ ਮਹਲ ਦਸਬਾਨੀ॥ ਸੋਧਲਹੋ ਪਦ ਜੇ ਨਿਰਬਾਨੀ ॥ ਗੁਰਬਿਲਾਸ ਪਾਤਸਾਹੀ ੧੦ ॥ (ਪੁਨਾ) ਦੁਹੂ ਗ੍ਰੰਥ ਮੇ ਬਾਨੀ ਜੋਈ। ਚੁਨ ਚੁਨ ਕੰਠ ਕਰੋ ਨਿਤ ਸੋਈ॥ ਰਹਿਤਨਾਵਾਂ ਭਾਈ ਦੇਸਾਸਿੰਘ॥ (ਪੁਨਾ) ਦਸ ਅਵਤਾਰ ਗੁਰ ਏਕਸਮ

ਯੌ ਜਾਨੈ ਜੋ ਮੇਰ॥ਇਕ ਦਸਮੋ ਗੁਰ ਗ੍ਰੰਥ ਜੀ ਬਾਣੀ ਸਤਗੁਰ ਹੇਰ ॥ ਸੂਰਜ: ਰੁਤ ੫ ॥ ਧਿ: ੧੨ ॥ ਅਰ ਜੇਹੜਾ ਤਰਕ ਵਾਦੀ ਜੀ ਆਪਕਾ ਏਹ ਲੇਖ ਹੈ ਕਿ ਜੋ: ਸਾਡੇ ਭੋਲੇ ਭਾਈ ਚੰਡੀ ਚਰਿਤ੍ਰ ਵਾ ਚੰਡੀ ਦੀ ਵਾਰ ਪੜਕੇ ਦੇਵੀ ਦੇ ਭਗਤ ਬਣਜਾਂਦੇ ਹਨ ॥ ਸੋ ਅਸੀ ਹੁਣ ਆਪਨੂੰ ਏਹ ਪੁਛਨੇ ਹਾਂ ਕਿ ਜੋ ਆਪ ਫਰੀਦ ਵਾ ਰਵਿਦਾਸ ਭਗਤ ਦੀ ਬਾਣੀ ਪੜਦੇ ਹੌ ਤਦ ਕਿਆ ਤੁਸੀ ਉਕਤ ਭਗਤਾਂ ਦੇ ਸਿਖ ਬਨ ਜਾਂਦੇ ਹੌ॥ ਲੌਸੁਣੋ॥ਮਹਲਾ੫॥ਗੋਬਿੰਦ ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਣਾ ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਆਦਿਕ॥ ਦੇਖੋ ਸਬਦ ਸਾਰਾ। ਰਾਗ ਆਸਾ ਬਾਣੀ ਧੰਨੇਕੀ। ਕਿਉਂ ਜੀ ਏਨਾਂ ਉਕਤ ਭਗਤਾਂ ਵਿਚੋ ਤੁਸੀ ਇਸ ਸਬਦ ਨੂੰ ਪੜਨੇ ਸੇ ਸਭਨਾਂ ਭਗਤਾਂ ਦੇ ਸਿਖ ਹੋਏ। ਕਿੰਤੂ ਜੇਕਰ ਐਸੇ ਸਮਝੀਏ ਕਿ ਚੰਡੀ ਚਰਿਤ੍ਰ ਪੜਨੇ ਸੇ ਜੇ ਦੇਵੀ ਭਗਤ ਬਣੀਦਾ ਹੈ ॥ ਤਾਂ ਆਦਿ ਬਾਣੀ ਬਹੁਤ ਭਗਤਾਂ ਦਾ ਜਸ ਕਥਨ ਕਰਦੀ ਹੈ ॥ ਤਾਂ ਪੰਥ ਭੀ ਉਕਤ ਭਗਤਾਂ ਦਾ ਸਿਖ ਹੋਇਆ ਸੋ ਮਿਤ੍ਰਜੀ ਏਹ ਗਲ ਨਹੀ ਹੋ ਸਕਦੀ ॥ ਕਿੰਤੂ ਪੰਥ ੧ਓ ਸਤਿਨਾਮ ਦਾ ਸਿਖ ਹੈ। ਜਿਸ ਇਕ ਦੀ ਸਾਰਾ ਗੁਰੂ ਗ੍ਰੰਥ ਸਾਹਿਬ ਜੀ ਵਿਆਖਿਯਾ ਹੈ। ਅਤੇ ਭਗਤ ਬਾਣੀ ਮਨ ਦੀ ਰੁਚੀ ਵਧੌਂਦੀ ਹੈ ਕਿ ਹੇ ਮਨ ਜਿਸਤ੍ਰਾਂ ਉਪਰ ਲਿਖੇ ਭਗਤਾਂ ਨੇ ਭਗਤੀ ਕੀਤੀ ਹੈ ਤੈਸੇ ਤੂਭੀ ਭਗਤੀ ਕਰੇ ਤਾ ਸੰਸਾਰ ਤੇ ਪਾਰ ਉਤ੍ਰੇ। (ਜਥਾ) ਸੁਣਸਾਖੀ ਮਨਿ ਜਪ

ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥ ਆਦਿਕ ਦੇਖੋ ਅਸਟਪਦੀ ਬਸੰਤ ਮ: ੫ ॥ ਭਾਵ॥ ਅਪਨੇ ਮਨਕੋ ਭਗਤੀ ਕਰੌਣੇ ਕੀ ਸਿਖਿਆ ਹੈ॥ ਸੋ ਜੈਸੇ ਆਦਿ ਗੁਰੂ ਗ੍ਰੰਥ ਸਾਹਿਬ ਮੇ ਊਚ ਵਾ ਨੀਚ ਜਾਤੀ ਕੇ ਇਸਤ੍ਰੀ ਪੁਰਸ਼ਾਂ ਦੀ ਭਗਤੀ ਦਾ ਨਿਰੂਪਨ ਹੈ। ਸੋ ਤੈਸੇ ਹੀ ਸ੍ਰੀ ਕਲਗੀਧਰ ਜੀ ਜੋ ਜੁਧ ਦੇ ਅਤੀ ਪ੍ਰਿਅ ਹਨ ਤਿਨਾਂ ਨੇ ਅਪਨੇ ਸ੍ਰੀਮੁਖਿ ਵਾਕ ਸੇ ਅਪਨੀ ਉਤਮ ਬਾਣੀ ਮੇ ਊਚ ਨੀਚ ਜਾਤੀ ਦੇ ਇਸਤ੍ਰੀ ਪੁਰਸ਼ਾਂ ਦੀ ਸੁਰਮੱਤਤਾ ਕਥਨ ਕੀਤੀ ਵਾਸਤੇ ਅਪਨੇ ਸੇਵਕਾਂ ਦੇ ਬੀਰ ਰਸਦਾ ਉਤਸਾਹ ਪੈਦਾ ਕਰਨੇ ਦੇ ॥ ਕਿੰਤੂ ਆਪ ਤਾਂ ਗੁਰੂਜੀ ਮੁਕਤ ਸਰੂਪ ਤਥਾ ਸਰਬ ਸ਼ਕਤੀ ਸੰਪਨ ਸੇ ਏਹ ਸਾਰਾ ਕੌਤਕ ਕੇਵਲ ਅਸਮਦਾਦੀ ਜੀਵਾਂ ਦੇ ਉਧਾਰ ਕਰਨੇ ਵਾਸਤੇ ਹੈ। (ਜਥਾ) ਸੁਖਵਸੈ ਮੋਰੋ ਪਰਵਾਰਾ ॥ ਸੇਵਕ ਸਿਖ ਸਭੈ ਕਰਤਾਰਾ ॥ ਸੋ ਇਸ ਚੰਡੀ ਚਰਿਤ੍ਰ ਬਾਣੀ ਸੇ ਭੀ ਏਹੀ ਭਾਵ ਨਿਕਲਦਾ ਹੈ ਕਿ ਹੇ ਖਾਲਸਾ ਜੀ ਜੈਸੇ ਦੇਵੀ ਆਦਿਕ ਮਹਾਨ ਜੋਧਿਆਂਨੇ ਜੰਗ ਕਰ ਜਾਲਮਾਂ ਦਾ ਪ੍ਰਹਾਰ ਕਰਦੇ ਹੂਏ ਇਸ ਦੁਨੀਆਂਮੇ ਜਸ ਲੈਕਰ ਅਪਨਾ ਪ੍ਰਲੋਕ ਸੁਧਾਰ ਗਏ। ਤੈਸੇ ਤੁਮ ਭੀ ਇਸ ਬਾਣੀ ਦੇ ਭਾਵਨੂੰ ਯਾਦ ਰਖਿਆ ਕਰੋ ( ਸ੍ਵੈਯਾ ) ਧੰਨ ਜੀਓ ਤਹ ਕੋ ਜਗਮੈ ਮੁਖਤੇ ਹਰ ਚਿਤਮੈ ਜੁਧ ਬਿਚਾਰੇ ॥ ਕ੍ਰਿਸ਼ਨਾ ਅਵਤਾਰ ਅੰਤ ਪਰ। ( ਸ੍ਵੈਯਾ ) ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥ ਨਡਰੋ ਅਰ ਸੋ ਜਬ ਜਾਇ ਲਰੋ

ਨਿਸਚੇ ਕਰ ਅਪਨੀ ਜੀਤ ਕਰੋ ॥ ਅੰਕ ੨੩੧ ॥
ਕਿੰਤੂ ਸਾਰੇ ਸ੍ਵੈਯੇ ਦਾ ਭਾਵ ਅਰਥ ਗੁਰੂ ਜੀ ਦਸਦੇ ਹਨ ॥
ਕਿ ਹੇ(ਸਿਵਾ)ਕਲਿਆਨ ਸਰੂਪ ਮੈਨੂੰ ਏਹੀ ਬਰ ਦੇਹ ਜੋ
ਸੁਭ ਕਰਮਾ ਤੋਂ ਨਾ ਹਟਾਂ ॥ ਅਤੇ ਜਦ ਸ਼ਤ੍ਰੂਆਂ ਕੇ ਸਾਥ
ਮੁਕਾਬਲਾ ਬਣੇ ਤਾਂ ਨਿਡਰ ਹੋਕਰ ਲੜੀਏ ਔਤੇ ਨਿਸਚੇ
ਸੇ ਅਪਨੀ ਜੀਤ ਕਰਾਂ ॥ ਇਹੀ ਸਿਖਜ਼ਾ ਮੈ ਅਪਨੇ ਮਨ
ਕੋ ਸਿਖੌਨਾਂ ਹਾਂ ਜੋਹੜੀ ਪਿਛੇ ਕਹੀ ਹੈ ॥ ਅਥਵਾ ਸਿਖ
ਤਾਂ ਮੈ ਅਪਨੇ (ਮਨ) ਨਾਮ ਸੁਧ ਬ੍ਰਹਮਦਾ ਹਾਂ ਅਤੇ ਤੇਰੇ
ਗੁਣ ਉਚਾਰਨੇ ਦਾ ਲਾਲਚ ਸਿਰਫ਼ ਏਹ ਹੈ ਕਿ ਹੇ ਮਨ
ਜਦ(ਆਵ)ਉਮਰਾ ਕੀ ਔਧੀ ਦਾ ਅੰਤ ਆਵੇ ਤਾਂ ਅਤਿ ਸੇ
ਰਣ ਵਿਚ ਜੁਧ ਕਰ ਸ਼ਤ੍ਰੂਆਂ ਨੂੰ ਮਾਰੀਏ ਜਾਂ ਮਰੀਏ ॥
ਸੋ ਇਸ ਪ੍ਰਕਾਰ ਗੁਰੂ ਜੀ ਨੇ ਅਪਨੇ ਦੁਆਰਾ ਖਾਲਸੇ ਜੀ
ਦੇ ਮਨ ਨੂੰ ਸਾਵਧਾਨ ਕਰਨੇ ਵਾਸਤੇ ਏਹ ਸਿਖਿਆ ਦਿਤੀ ॥
ਦੋਹ: ॥ ਗ੍ਰੰਥ ਸਤ ਸੈਯਾ ਕੋ ਕਰਿਓ ਜਾ ਸਮ ਅਵਰ ਨ ਕੋਇ ॥
ਜਿਹ ਨਿਮਿਤ ਕਵਨੇ ਕਹਯੋ ਸੋ ਦੇਹ ਚੰਡਕਾ ਸੋਇ ॥
(ਜਿਹ ਨਿਮਿਤ) ਜਿਸ ਜੁਧਕੇ ਵਾਸਤੇ( ਕਵਨੇ ) ਸ੍ਰੀ
ਕਲਗੀਧਰ ਜੀ ਨੇ ਕਹਿਆ ਹੈ ॥ ਸੋ ਜੁਧ ਮੈਨੂੰ ਮਿਲੈ ॥
ਕਿਉਂ ਜੀ ਏਹ ਜੁਧ ਕੇਹੜਾ ਕਵੀ ਹੈ ਜੋ ਮੁਖੋ ਮੰਗਦਾ
ਹੈ ਕਿ ਮੈਨੂੰ ਜੁਧ ਮਿਲੇ ਕਿੰਤੂ ਐਸਾ ਲੇਖ ਕਿਸੀ ਅਨ ਕਵੀ
ਦੀ ਰਚਨਾ ਮੇਂ ਹੈ ਜੋ ਅਪਨੇ ਮੁਖੋਂ ਜੁਧ ਦੀ ਮੰਗ ਮੰਗੇ
ਸਿਵਾ ਸ੍ਰੀ ਕਲਗੀਧਰ ਜੀ ਸੇ ॥ ਚੰਡੀ ਚਰਿਤ੍ਰ ਇਤੀ ॥

੧ ੴ ਵਾਹਿਗੁਰੂ ਜੀ ਕੀ ਫਤੇ ॥ ਸ੍ਰੀ ਭਗਉਤੀ ਜੀ ਸਹਾਇ ॥ ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਿ ਸ਼ਾਹੀ ੧੦ ॥ ਪ੍ਰਿਥਮ ਭਗਉਤੀ ਸਿਮ੍ਰ ਕੈ ਗੁਰ ਨਾਨਕ ਲਈ ਧਿਆਇ ॥ ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ॥ ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ ॥ ਤੇਗਬਹਾਦ੍ਰ ਸਿਮਰੀਐ ਘਰ ਨਉਨਿਧਿ ਆਵੈ ਧਾਇ ॥ ਸਭ ਥਾਈ ਹੋਇ ਸਹਾਇ ॥ ਕਿਉਂ ਕੁਤਰਕੀ ਸਿੰਘ ਜੀ ਉੱਪਰ ਲਿਖੀ ਪਉੜੀਭੀ ਮਾਰਕੰਡੇ ਦਾ ਟੀਕਾ ਹੈ ਕਿ ਅਥਵਾ ਕਿਸੀ ਕਵੀ ਵਲੋਂ ਹੈ ॥ ਸੋ ਜੇਕਰ ਕਵੀ ਵਲੋਂ ਹੈ ਤਾਂ ਤੁਸੀ ਅਪਨੀ ਭੂਲ ਨੰਬ੍ਰ ੮ ਵਿਚ ਇਕ ਮਨ ਘੜਤ ਅਰਦਾਸ ਬਣਾਕਰ ਕਿਉਂ ਨਾ ਲਿਖੀ ਕਿੰਤੂ ਜਿਸ ਅਰਦਾਸ ਨੂੰ ਅੱਗੇ ਵਾਸਤੇ ਪੰਥ ਪੜਦਾ। ਸੋ ਸ਼ਾਇਦ ਭੁਲ ਗਏ ਹੋਵੋਗੇ ਸੋ ਫੇਰ ਦੀ ਭੁਲੇਮਿਆਂ ਕੀ ਫਰਦ ਵਿਚ ਲਿਖ ਦੇਣੀ ਕਿੰਤੂ (ਭੁਲਣ ਅੰਦਰ ਸਭਕੋ ਅਭੁਲਗੁਰੂ ਕਰਤਾਰ) ॥

ਲੌ ਅਸੀ ਤੁਹਾਨੂੰ ਅਪਨਾ ਅਨੁਭਵ ਦਸਦੇ ਹਾਂ ਸੋ ਸੁਣੋ ॥ ਕਿੰਤੂ ਏਹ ਪਉੜੀ ਤੇ ਲੈ ਸਮਗ੍ਰ ਬਾਣੀ ਹੀ ਜੈਸੇ ਪਿਛਲੀ ਸ੍ਰੀ ਮੁਖਵਾਕ ਹੈ ਤੈਸੀ ਏਹ ਸਮਝਣੀ ॥ ਇਸ ਮੇਂ ਜੁਗਤੀ ਏਹ ਹੈ ਕਿ ਜੇਕਰ ਕਵੀ ਅਪਨੀ ਤਰਫੋਂ ਲਿਖਦਾ ਤਦ ਦਸਮ ਗੁਰੂ ਜੀ ਕਾ ਨਾਮ ਭੀ ਜ਼ਰੂਰ ਲਿਖਦਾ ਕਿੰਤੂ ਗੁਰੂ

ਤੇਗ ਬਾਹਦ੍ਰ ਤਕ ਖਤਮ ਕੀਤਾ ਕਿਆ ਸ੍ਰੀ ਕਲਗੀਧਰ ਜੀ ਸੇ ਤਿਸ ਕਵੀ ਕਾ ਵੈਰਸੀ॥ ਸੋ ਮਿਤ੍ਰ ਜੀ ਏਹ ਵਸਤ੍ਰ ਨ੍ਰਿਦੇਸ ਵਾ ਅਸੀਰ ਵਾਦ ਮੰਗਲ ਸ੍ਰੀ ਭਗਉਤੀ ਧਾਰਨੇ ਵਾਲੇ ਮਹਾਂਕਾਲ ਕਾ (ਤਥਾ) ਨਵਾਂ ਗੁਰੂਆਂ ਦਾ ਸ੍ਰੀ ਕਲਗੀ ਧਰ ਜੀਨੇ ਉਚਾਰਨ ਕੀਤਾ ਕਾਰਣ ਏਹ ਕਿ ਜੋ ਵਾਰ* ਸ੍ਰੀ ਭਗਉਤੀ ਜੀ ਕੀ ਆਦਿਕ ਸਮਗ੍ਰ ਬਾਣੀ ਨ੍ਰਿਵਿਘਨ ਸਮਾਪਤ ਹੋਵੇ॥ (ਪੁਨਾ) ਜੈਸੇ ਸ੍ਰੀ ਗੁਰੂ ਪੰਚਮ ਪਾਤਸ਼ਾ ਜੀ ਮਰਯਾਦਾ ਪ੍ਰਸ਼ੋਤਮ ਨੇ ਸੁਖਮਨੀ ਸਾਹਿਬ ਜੀ ਦੇ ਆਦਿ ਮੇਂ ਚਾਰਾਂ ਗੁਰੂਆਂ ਦਾ ਮੰਗਲ ਕੀਤਾ ਅਤੇ ਅਪਨਾ ਨਾਮ ਨਹੀਂ ਲਿਖਿਆ॥ ਸੋ ਤੈਸੇ ਹੀ ਦਸਮ ਗੁਰੂ ਜੀਨੇ ਅਪਨੀ ਨਮ੍ਰਤਾ ਸੂਚਨ ਕੀਤੀ ਇਸੀ ਲੀਏ ਅਪਨਾ ਨਾਮ ਨਹੀਂ ਲਿਖਿਆ॥ ਸੋ ਜੇਕਰ ਏਹੀਅਰਦਾਸ ਆਪਕੇ ਸ੍ਵੀਕਾਰ ਹੈ ਤਾਂ ਵਾਰ ਸ੍ਰੀ* ਭਗਉਤੀ ਜੀ ਕੀ ਏਹ ਪੁਰਾਣਕ ਬੀਜ॥ ਬੀਚ ਮੇਂ ਪੜ੍ਹਾ ਹੈ ਤਾਂ ਪੁਰਾਣਕ ਕਥਾ ਨਾ ਪੜ੍ਹਨੇ ਦਾ ਆਪਕਾ ਨਿਯਮ ਭੰਗ ਹੋਵੇਗਾ॥ ਤਾਂਤੇ ਏਹ ਬੇਹਤ੍ਰ ਹੈ ਜੋ ਕਿਸੀ ਹੋਰ ਅਰਦਾਸ ਦੀ ਖੋਜ ਕਰੋ॥ ਵਰਨਹ ਪੁਰਾਣਕ ਪ੍ਰਸੰਗ ਰੂਪ ਗੁਰਬਾਣੀ ਮੰਨਣੀ ਪੈਗੀ॥ ਇਤੀ॥

ੴ ਸਤਿਗੁਰ ਪ੍ਰਸਾਦਿ॥ ਸ੍ਰੀ ਭਗਉਤੀ ਜੀ ਸਹਾਇ

ਨੋਟ—*ਵਾਰ ਜਸ ਸ੍ਰੀ ਸੁਭਾਏਮਾਨ (ਭਗਉਤੀ) ਨਾਮ ਤਲਵਾਰ ਦੇ ਧਾਰਨੇ ਵਾਲੀ ਦੇਵੀ ਦਾ (ਕੀ) ਕ੍ਰਿਤ ਪਾਤਸ਼ਾਹੀ ੧੦ਮੀ॥

ਅਥ ਗਿਯਾਨ ਪ੍ਰਬੋਧ ਗ੍ਰੰਥ ਲਿਖਯਤੇ ॥ ਪਾਤਿਸ਼ਾਹੀ ੧੦ ॥

ਇਸ ਬਾਣੀ ਦੇ ਆਦਿ ਸੇ ੧੩੧ ਅੰਕ ਤਕ ਬਾਣੀ ਨੂੰ ਤਰਕ ਵਾਦੀ ਨੇ ਅੰਗੀਕਾਰ ਕੀਤਾ ਹੈ ॥ ਅਤੇ ਅਗਲੀ ਬਾਣੀ ਨੂੰ ਕਥਾ ਰੂਪ (ਪੁਨਾ) ਖਾਲਸ ਧਰਮ ਤੇ ਬਿਰੁਧ ਅਤੇ ਕੋਮਲ ਪਾਠਕਾ ਪਰ ਖਾਲਸ ਧਰਮੋਂ ਉਲਟ ਅਸਰ ਕਰਨ ਵਾਲੀ ਦਸਿਆ ॥ ਅਤੇ ਫੇਰ ਭਾਵ ਦਸਦਾ ਹੈ ॥ ਕਿ ਇਸ ਕਥਾ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੁਛ ਸੰਬੰਧ ਨਹੀਂ ॥ ( ਪੁਨਾ ) ਏਹ ਗ੍ਰੰਥ ਪੂਰਣ ਭੀ ਨਹੀਂ ਤਾਂਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਲਤਾ ਦੇਣੀ ਠੀਕ ਨਹੀਂ ॥ (ਉਤ੍ਰ) ਸੋ ਮਿਤ੍ਰ ਜੀ ਏਹ ਤਾਂ ਦਾਖ ਫਲ ਖਾਣੇ ਦੀ ਪਹੁੰਚ ਆਪਮੇਂ ਨਾ ਹੋਣੀ ਅਤੇ ਬੂਹ ਕੌੜੀ ਦਸਣੇ ਵਾਲੀ ਗਲ ਹੈ ॥ ਕਿੰਤੂ ਗੁਰੂ ਸਾਹਿਬ ਜੀ ਦੀਆਂ ਗਲਤੀਆਂ ਕਢਣੇ ਵਾਲੇ ਨਵੇਂ ਅਚਾਰਯ (ਤਥਾ)ਸੁਪਰਿੰਨਡੈਂਟਆਪਹੀ ਪੈਦੇ ਹੋਏ ਹੋ॥ਕਿੰਤੂਆਪ ਜੈਸਾ ਪੜਤਾਲੀਆ ਹਾਕਮ ਪਿਛੇ ਕੋਈਨਹੀਪੈਦੇਹੋਯਾ।ਸੋਅਸੀਪਿਛੇ ਦਸਆਏਹਾਂਕਿਪੰਥਨੇ ਚੁਪਵਟ ਲਈਹੈ । ਅਤੇ ਆਪਹੁਦਰੇ ਮਨ ਭਾਵਤ ਲੇਖ ਲਿਖ ਰਹੇਹਨ॥ ਲੌ ਹੁਣ ਗਫਲਤਦੇਨਸ਼ੇ ਨੂੰਦੂਰ ਕਰਕੇ ਉਤ੍ਰਸੁਣੋ ॥ ਸੋ ਪ੍ਰਿਥਮੇਤਾਅਫਸੋਸ ਹੈ ਆਪਕੀ ਪ੍ਰੀਖਕ ਬੁਧੀ ਪਰ ਕਿੰਤੂ ਇਸ ਬਾਣੀ ਦੇ ਆਦਿ ਮੇ ਗਿਯਾਨ ਪ੍ਰਬੋਧ ਏਹ ਸੰਕੇਤ ਗੁਰੂਜੀ ਨੇ ਕੀਤਾ ਅਤੇ ੧੫੬ ਅੰਕਪਰ ਫੇਰ ਉਕਤ ਸੰਕੇਤ ਹੈ। ਸੋ ਹੁਣ ਅਸੀ ਪੁਛਨੇਹਾਂ ਕਿ ਜੇਹੜੀ ਆਪ ੧੩੧ ਅੰਕ ਤੋਂ ਅਗਲੀ ਬਾਣੀ ਖਾਲਸ ਧਰਮੋਂ

ਬਿਰੁਧ ਦਸੀ ਸੋ ਬਾਣੀ ਕਿਸ ਕਵੀਨੇ ਪਾਈ। ਪੁਨਾ ਉਸ ਕਵੀਨੇ ਅਪਣਾ ਨਾਮ ਕਿਉਂ ਨਾ ਲਿਖਿਆ ਕਿੰਤੂ ਏਹ ਨਿਯਮ ਹੈ ਜੋ ਨਵੀਨ ਕਵੀ ਬਾਣੀ ਉਚਾਰੇ ਤਦ ਪਿਛਲੀ ਬਾਣੀ ਸੇ ਢੰਗ ਵਖਰਾ ਅਤੇ ਅਖੀਰ ਮੇ ਅਪਨਾ ਨਾਮ। ਸੋ ਇਸਮੇ ਦੋਵੇ ਬਾਤਾਂ ਨਹੀ। ਪੁਨਾ ੧੨੬ ਅੰਕਤੋਂ ਪਾਧੜੀ ਛੰਦ ਤੁਰਦਾ ਹੈ। ਅਤੇ ੧੪੨ ਅੰਕਤਕ ਖਤਮ ਹੈ। ਸੋ ਜੇਕਰ ੧੩੧ ਅੰਕਤੇ ਅਗੇ ਕੋਈ ਕਵੀ ਬਾਣੀ ਉਚਾਰਦਾ ਤਦ ਪਿਛਲੇ ਢੰਗ ਤੋਂ ਜੁਦੀ ਰਚਨਾ ਹੁੰਦੀ ਅਥਵਾ ਬੀਚਮੇਂ ਕਵੀਦਾ ਨਾਮ ਹੁੰਦਾ। ਦੇਖੋ ਏਹ ਰੀਤੀ ਚੌਥੀ ਪਾਤਸ਼ਾਹੀ ਦੇ ਸ੍ਵੈਯਾ ਮੇ ਜਿਥੇ ਭਟ ਬਦਲਦਾ ਹੈ ਤਿਥੈ ਢੰਗ ਜੁਦਾ ਅਤੇ ਭਟਦਾ ਬੀਚਮੇ ਨਾਮ ਪੁਨਾ ਅੰਕ ਭੀ ਜੁਦਾ ਸੋ ਏਹੀ ਰੀਤ ਬਹੁਤੇ ਕਵੀਆਂ ਦੀ ਰਚਨਾ ਮੇਂ ਹੁੰਦੀ ਹੈ। ਪ੍ਰੰਤੂ ਉਕਤ ਰੀਤੀ ਇਸਬਾਣੀ ਮੇਂ ਨਹੀ। ਸੋ ਏਹ ਬਾਣੀ ਨ੍ਰਿਸੰਸੇ ਸ੍ਰੀਮੁਖਵਾਕ ਹੈ। ਸੋ ਜੇ ਮੁਖ-ਵਾਕ ਹੈ ਤਾਂ ਸੰਕਾ ਕਰਣੀ। ਕਾਹੇ ਪੂਤ ਝਗਰਤ ਹਉ ਸੰਗ ਬਾਪ। ਜਿਸਕੇ ਜਣੇ ਵਡੀਰੇ ਤੁਮ ਹਉ ਤਿਸ ਸੰਗ ਝਗਰਤ ਪਾਪ॥ ਸੋ ਇਸ ਪਾਪ ਦੇ ਭਾਗੀ ਹੋਕਰ ਕਪੁਤ੍ਰ ਬਨਣਾ ਪਵੇਗਾ। ਤਾਂਤੇ ਸਪੁਤ੍ਰਾਂ ਦਾ ਏਹ ਕੰਮਹੈ। ( ਜਥਾ ) ਸਤਿ ਗੁਰੂਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਇ॥ ।ਅਤੇ ਜੇਹੜਾ। ਇਕ ਰਾਜ ਧਰਮ ਇਕ ਦਾਨ ਧਰਮ॥ ਇਕ ਭੋਗ ਧਰਮ ਇਕ ਮੋਛ ਕਰਮ॥ ਇਨਾ ਉਕਤ ਚਾਰਾਂ ਧਰਮਾਂ ਨੂੰ ਖਾਲਸ ਧਰਮੋ

ਉਲਟ ਤੁਸੀ ਦਸਦੇ ਹੋ ਸੋਕਿਆ ਉਕਤ ਧਰਮ ਖਾਲਸ ਧਰਮ ਦੇ ਸ੍ਵੀਕਾਰ ਨਹੀਂ ॥ ਕਿੰਤੂ ਏਹ ਚਾਰੇ ਧਰਮ ਖਾਲਸ ਧਰਮ ਮੇ ਅਨੁਕੂਲ ਹਨ॥ (ਜਥਾ) ਸਿਖ ਦੇ ੧੩੧ ਅੰਕਦੇ ਪ੍ਰਸ਼ਨ ਮੇ ਗੁਰੂਦਾ ਉਤ੍ਰ ੧੩੩ ਅੰਕ ਤੋਂ ਅਗੇ ਚਾਰਾ ਹੀ ਧਰਮਾਂ ਦਾ ਤਥਾ ਉਕਤ ਧਰਮੋਂ ਦੇ ਧਾਰਨ ਵਾਲਿਆਂ ਦਾ ਕਥਨ ਹੈ। ਸੋ ਜਿਨਾਂ ਮੇਂ ਸੇ ਪ੍ਰਿਥਮੇ ਦਾਨ ਧਰਮ ਦਾ ਜ਼ਿਕਰ ਹੈ। । ਸੋ ਇਸ ਪ੍ਰਸੰਗ ਕਹਣੇ ਦਾ ਗੁਰੂ ਸਾਹਿਬ ਜੀਦਾ ਏਹ ਉਪਦੇਸ ਦੇਂਦਾਹੈ ਕਿ ਐ ਪਿਆਰੇ ਖਾਲਸਾ ਜੀ। ਜਿਸ ਪ੍ਰਕਾਰ ਪਿਛਲੇ ਜਮਾਨੇ ਮੇ ਜੁਧਿਸ੍ਰਰ ਵਾ ਅਰਜਨਾ-ਦਿਕ ਧਰਮਾਤਮਾ ਰਾਜਿਆਂ ਨੇ ਅਪਨੀ ਕੌਮ ਵਾ ਧਰਮ ਵਾ ਰਾਜਦੇ ਵਧੌਣੇ ਵਾਸਤੇ। ਸਮੇ ਅਨੁਸਾਰ ਵਿਦ੍ਵਾਨਾਂ ਨੂੰ ਦਾਨ ਦਿਤਾ। ਅਤੇ ਧਰਮ ਦਾ ਰਾਜਕਰ ਤਥਾ ਪ੍ਰਮੇਸ੍ਵਰ ਦੀ ਭਗਤੀ ਕਰਦੇਹੂਏ ਪੰਜਸੈ ਵਰਸ ਇਸ ਦੁਨੀਆਂਪਰ ਜਸ ਦਾ ਡੰਕਾ ਵਜਾਕਰ ਦਰਗਾਹ ਵਿਚ ਪਰਵਾਣ ਹੋਏ। ਤਾਂਤੇ ਉਕਤ ਧਰਮਾਤਮਾਦੇ ਗੁਣਾਂ ਨੂੰ ਤੁਸੀ ਭੀ ਧਾਰਣ ਕਰੋ। ਕਿੰਤੂ ਜੁਧਿਸਟਰ ਐਸਾ ਸਤਿਵਾਦੀ ਹੋਇਆ ਹੈ ਜੋ ਸਿਰ ਚਲਾ ਜਾਏ ਪ੍ਰੰਤੂ ਝੂਠ ਨਹੀਂ ਬੋਲਣਾ। ਸੋ ਐਸੇ ਹੀ ਅਰਜਨ ਸੂਰਮਾ ਸੀ ਕਿਓਂ ਕਿ ਜਿਨਾਂਦੀ ਸੂਰਮੱਤਤਾ ਅਤੇ ਭਗਤੀ ਦੀ ਗਵਾਹੀ ਗੁਰਬਾਣੀ ਦੇ ਰਹੀਹੈ। ਅਤੇ ਕ੍ਰਿਸ਼ਨ ਜੀ ਜਿਸਦਾ ਰਥਵਾਹੀ ਬਣਿਆ। ( ਜਥਾ ) ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤ ਸੰਗਾ॥ ੧੦ਅੰਕ ॥ ਮਾਰੂ ਮ:੫

(ਪੁਨਾ) ਜਾਂ ਹੈ ਘਰ ਨਿਕਟਵਰਤੀ ਅਰਜਨ । ਮਲਾਰ ਨਾਮਦੇਓ । ਭਾਵ ਨਜੀਕ ਰਹਨੇਵਾਲਾ (ਪੁਨਾ) ਗੁਰ ਅਰਜਨ ਪੁਰਖ ਪ੍ਰਮਾਣ ਪਾਰਥਉ ਚਾਲੈ ਨਹੀ ॥ ਭਾਵ ਗੁਰੂ ਅਰਜਨ ਸਾਹਿਬ ਜੀ ਕੇ ਬਚਨ ( ਪਾਰਥ ) ਅਰਜਨ ਕੇ ਬਾਣਾਸਮ ਅਮੋਘ ਹਨ । ਤਾਂਤੇ ਏਥੇ ਅਰਜਨ ਕੇ ਬਾਣਾਨੂ ਅਮੋਘ ਦਸਿਆ । ਸੋ ਮਿਤ੍ਰ ਜੀ ਜਿਸਨੂੰ ਗੁਰ ਬਾਣੀ ਪ੍ਰਮੇਸ੍ਰ ਦਾ ਨਿਕਟੀ ਦਸਦੀ ਹੈ ਤਾਂ ਤਿਨਾਂ ਭਗਤਾਂ ਦਾ ਜਸ ਕਥਨ ਕਰਨੇ ਦਾ ਪੁੰਨ ਹੈ । ਕਿੰਤੂ ਜੋ ਦਾਸਨ ਕੀ ਉਸਤਤ ਸਾਹਰਿਕੀ ਵਡਿਆਈ । ਕਿਓਂ ਮਿਤ੍ਰ ਜੀ ਏਹ ਦਾਨ ਖਾਲਸ ਧਰਮੋਂ ਬਿਰੁਧ ਕਿਕੂੰ ਹੋਇਆ (ਪੁਨਾ) ਕੋਮਲ ਬੁਧੀ ਵਾਲੇ ਪਾਠਕਾਂ ਨੂੰ ਬੁਰਾ ਅਸਰ ਕਿਓਂ । ਹਾਂ ਜੋਹੜੇ ਧਰਮ ਕਾਰਜ ਮੇਂ ਕੌਡੀ ਦੇਂਦੇ ਨਹੀ ਓਨਾਂ ਨੂੰ ਤਾਂ ਜਰੂਰ ਬੁਰਾਹੀ ਅਸਰ ਮਾਲੂਮ ਦੇਂਦਾ ਹੈ। (ਪੁਨਾ) ਗੁਰ ਬਾਣੀ ਹੋਣੇ ਸੇ ਆਦਿ ਗੁਰ ਬਾਣੀ ਦੀ ਤੁਲਤਾ ਦੇਣੀ ਭੀ ਕੋਈ ਅਜੋਗ ਨਹੀਂ ਕਿੰਤੂ ਇਕਾ ਬਾਣੀ ਇਕ ਗੁਰ ਹੋਣੇ ਸੇ ॥ ਅਰ ਜੇਹੜਾ ਇਸ ਬਾਣੀ ਦਾ ਆਦਿ ਬਾਣੀਸੇ ਸੰਬੰਧ ਨਹੀ । ਏਹ ਦਸਿਆ ਸੋ ਭੀ ਸੁਣੋ ॥ ਕਿੰਤੂ ਦਾਨ ਦਾ ਜ਼ਿਕਰ ਇਸ ਬਾਣੀ ਮੇ ਹੈ ਅਤੇ ਦਾਨ ਦੇਣਾ ਆਦਿ ਬਾਣੀਮੇ ਭੀ ਹੈ । ਸੋ ਸੁਣੋ । ਗੁਰਮੁਖਿ ਨਾਮ ਦਾਨ ਇਸਨਾਨ । ਸਿਧ ਗੋਸਟ ਅੰ: ੩੬ । ( ਪੁਨਾ ) ਬ੍ਰਹਮਣ ਚੁਲੀ ਸੰਤੋਖ ਕੀ ਗ੍ਰਿਹੀ ਕਾ ਸਤਦਾਨ। ਵਾਰ ਸਾ: ਸ: ॥ ੭ ॥ ( ਪੁਨਾ ) ਦੁਖਮਹੁਰਾ ਮਾਰਣ

ਹਰਿਨਾਮੁ। ਸਿਲਾ ਸੰਤੋਖ ਪੀਸਣ ਹਥ* ਦਾਨ । ਮਲਾਰ ਮਃ ੧। ਅੰਕ ੮॥ († ਖਾਟ ਘਾਲਿ ਕਛੁ ਹਥੋ ਦੇ ॥ ਨਾਨਕ ਰਾਹੁ ਪਛਾਣੇ ਸੇ )

ਹੁਣ ਨਾ ਦੇਣ ਵਾਲਿਆਂਦੀ ਬਾਬਤ ਸੁਣੋ॥ ਦਾਨਹੁ ਤੈ ਇਸਨਾਨਹੁ ਵੰਜੈ ਭਸੁ ਪਈ ਸਿਰਖੁਥੇ॥ ਵਾਰ ਮਾਝ ਸ਼ਃ੨੬॥ ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ਦਾਨ ਪੁੰਨ ਨਹੀ ਸੰਤਨਸੇਵਾ। ਕਿਤਹੀ ਕਾਜ ਨ ਆਇਆ॥ ਟੋਡੀ॥ ਮਃ ੫ ॥ ਅੰਕ ੪ ॥ ਅਨਪਾਵਨੀ ਭਗਤਿ ਨ ਉਪਜੀ ਭੂਖੈ ਦਾਨ ਨ ਦੀਨਾ॥ ਸਾਰੰਗ ਪਰਮਾ ਨੰਦ ॥

ਕਿਓਂ ਜੀ ਇਹ ਉਪਰ ਲਿਖੀਆਂ ਤੁਕਾਂ ਦਸਮ ਬਾਣੀ ਸੇ ਸੰਬੰਧਤਹੈਂ ਯਾ ਨਹੀ॥ ਸੋ ਜੇਕਰ ਸੰਬੰਧਤਹੈ ਤਾ ਫੇਰ ਸੰਕਾ ਕੀ॥ ਹੁਣ ਜੇਹੜਾ ਤੁਹਾਡਾਕਹਣਾਹੈ ਕਿ ਏਹ ਗ੍ਰੰਥ ਅਪੂਰਣ ਹੈ। ਸੋ ਅਸੀ ਪੁਛਨੇ ਹਾਂ ਕਿ ਅਪੂਰਣਤਾਦਾਸਬੂਤ ਤੁਹਾਡੇ ਪਾਸ ਕੀ ਹੈ। ਜੇ ਆਪ ਕਹੋ ਕਿ ਇਸ ਬਾਣੀ ਦੇ ਅੰਤਪਰ ਇਤਿ ਸ੍ਰੀਨਹੀ॥ ਤਾਂ ਅਸੀ ਕਹਾਂਗੇ ਕਿ ਜਾਪੁ ਅਰ ਅਕਾਲ ਉਸਤਤ ਦੇ ਅੰਤਪਰ (ਇਤਿ) ਐਸਾ ਲੇਖ ਨਹੀਹੈ॥ ਕਿਆ ਉਕਤ ਬਾਣੀਆਂ ਨੂੰ ਭੀ ਅਪੂਰਨ ਦਸੋਗੇ॥ ਇਤਿਦਾਨ ਸੰਪੂਰਣੰ

## ਅਥ ਪ੍ਰਿਛਤ ਦਾ ਰਾਜ

[ਪੁਨਾ] ਇਸਤੋਂ ਅਗਲੀ ਕਥਾ ਭੀ ਉਪਦੇਸ਼ ਰੂਪ ਹੈ॥

---

*ਹਥੋ ਜੇਹੜਾ ਦਾਨ ਦੇਣਾ ਹੈ। †ਅਪਨੀ ਕਮਾਈ ਵਿਚੋ ਜੇਹੜਾ ਦੇਣਾ ਹੈ ਸੋਈ ਵਾਹਿਗੁਰੂ ਦੇ ਰਸਤੇ ਦਾ ਪਛਾਣੂ ਹੈ॥

ਕਿੰਤੂ ੧੫੬੬ ਅੰਕ ਤੇ ਲੈ ੫੯ ਅੰਕ ਤਕ ਪਿਛਲੀ ਰੀਤੀ ਮੂਜਬ ਉਸ ਜਮਾਨੇ ਦੇ ਬ੍ਰਹਮਣਾ ਵਿਦ੍ਵਾਨਾ ਨੂੰ ਦਾਨ ਦੇਣੇ ਦਾ ਜਿਕਰ ਹੈ ॥ ਕਿੰਤੂ ਪੇਟੂਆਂ ਨੂੰ ਛੋਡ ਕਰ ॥ ਜੇਹੜੇ ਪਾਠ-ਸ਼ਾਲਾ ਮੇਂ ਪਰੋਫੈਸਰਾ ਦਾ ਕੰਮ (ਤਥਾ) ਕੌਮ ਦੇ ਲੈਕ ਆਗੂ ਬਿਆਸਾਦਿਕਾਂ ਦੀ ਇਜ਼ਤ ਕੀਤੀ ਜਾਂਦੀ ਸੇ ਇਸ ਤੇ ਖਾਲਸੇ ਜੀਨੂੰ ਏਹ ਉਪਦੇਸ਼ ਮਿਲਦਾ ਹੈ, ਕਿ ਤੁਸੀ ਭੀ ਅਪਨੇ ਬ੍ਰਹਮਣਾ* ਨੂੰ ਖੁਲੇ ਗਫੇ ਦੇਵੋ ॥ ਅਤੇ ਪੰਥ ਦੇ ਸੁਧਾਰ ਮੇਂ ਤਤਪਰ ਹੋਵੋ ॥ ਕਿੰਤੂ ਜੈਸੇ ਅਜ ਕਲ ਉਪਦੇਸ਼ਕ ਸਭਾਵਾਂ ਮੇਂ ਉਪਦੇਸ਼ ਕਰਾ ਕਰਤੇ ਹੈਂ ॥ ਕਿ ਐ ਪੰਥ ਤੂ ਭੀ ਜਾਗ ਕਿਉਂਕਿ ਦੇਖ ਅਹਿਲੇ ਇਸਲਾਮ ਦਾ ਕਾਲਜ ਕੈਸੀ ਤਰਕੀ ਪਰ ਹੈ।

(ਪੁਨਾ) ਆਰਯ ਇਸਾਈ ਹਿੰਦੂ ਆਦਿਕਾਂ ਦੇ ਅਸਰਮ ਕਿਸਤ੍ਰਾਂ ਪਰ ਬਧਦੇ ਜਾ ਰਹੇ ਹੈਂ ॥ ਅਤੇ ਤੂੰ ਸੋ ਰਹਾ ਹੈਂ ॥ ਕਿਓਂ ਜੀ ਉਕਤ ਉਪਦੇਸ਼ ਵਰਗਾ ਅਸਰ ਏਹ ਬਾਣੀ ਨਹੀਂ ਕਰਦੀ ॥ ਨਹੀਂ ੨ ਉਸਸੇ ਬੜਕਰ ਸਿਖਿਆਦਾਇਕ ਹੈ ॥ ਅਤੇ ਅਗੇ ੧੬੪ ਅੰਕ ਤਕ ਏਹ ਬਾਣੀ ਖਤਮ ਹੈ, ਸੋ ਜਿਸਦੀ ਸਾਖਿ ਹੇਠਾਂ ਲਿਖਿਆ ਸ਼ਲੋਕ ਮੰਗਦਾ ਹੈ (ਗੁਰ ਬਚਨ) ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤਰ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ

*ਨੋਟ– ਹਿੰਦੂ ਕੌਮ ਮੇਂ ਬ੍ਰਾਹਮਣ ਬੇਦ ਕਾ ਨਾਮ ਹੈ ਅਤੇ ਤਿਸ ਬੇਦ ਦੇ ਪੜਨੇ ਵਾਲਿਆਂ ਕਾ ਨਾਮ ਬ੍ਰਹਮਣ ਹੈ ॥ ਅਤੇ ਇਦ੍ਰ ਖਾਲਸ ਪੰਥ ਮੇਂ (ਬੇਦ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ) (ਪੁਨਾ) ਤਿਸਦੇ ਗਿਯਾਤੇ ਗਿਯਾਨੀ ਉਪਦੇਸ਼ਕੋ ਕਾ ਨਾਮ (ਬ੍ਰਹਮਣ ਹੈ

ਮਰਣਾ ਕਦਾਂਚਹ। ਹੋਵੰਤ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥ ਸ: ੭ ॥ (ਪੁਨਾ) ਤਿਸ ਪ੍ਰੀਛਤ ਦੀ ਭਗਤੀ ਦੀ ਸ਼ਾਖ ਭੀ ਗੁਰਬਾਣੀ ਦੇ ਰਹੀ ਹੈ ॥ (ਤਥਾ) ਸੁਖ ਦੇਓ ਪ੍ਰੀਖਤ ਗੁਣਰਵੈ ਗੋਤਮਰਿਖ ਜਸਗਾਇਓ॥ ਇਤੀ

ਅਗੇ ਜਨਮੇਜੈ ਰਾਜੇਦਾ ਜ਼ਿਕਰ ਚਲਿਆ ਹੈ ਏਹ ਭੀ ਉਪਰ ਲਿਖੇ ਪ੍ਰਸੰਗ ਮਾਫਕ ਬਜਾਏ ਸਾਖੀ ਦੇ ਹੋਣਾ ਜਰੂਰੀ ਹੈ ॥ (ਗੁਰਬਚਨ) ਰਾਜਾ ਜਨਮੇਜਾ ਦੇ ਮਤੀਬਰਜ ਬਿਆਸ ਪੜਾਇਆ ॥ ਤਿਨਕਰ ਜਗ ਅਠਾਰਾਂ* ਘਾਇ ਕਿਰਤ ਨ ਚਲੇ ਚਲਾਇਆ ॥ ਪ੍ਰਭਾਤੀ ਮ: ੧ ਅਸਟ: ੪ (ਪੁਨਾ) ਜਨਮੇਜੈ ਗੁਰ ਸਬਦੁ ਨ ਜਾਨਿਆ। ਕਿਓਂ ਸੁਖ ਪਾਵੈ ਭਰਮ ਭੁਲਾਨਿਆ ॥ ਇਕ ਤਿਲ ਭੂਲੇ ਬਹੁਰ ਪਛੁਤਾਨਿਆ ॥ ਗਉੜੀ ਮ: ੧ ਅਸਟ: ੯ ॥

ਸੋ ਮਿਤ੍ਰ ਜੀ ਜੈਸੇ ਪੁਰਾਣਕ ਪ੍ਰਸੰਗ ਆਦਿ ਗੁਰਬਾਣੀ ਮੇਂ ਗੁਰੂ ਜੀ ਨੇ ਕਿਸੀ ਅਰਥ ਨੂੰ ਲੈਕਰ ਰਖੇ ਹਨ ਤੈਸੇ ਹੀ ਏਥੇ ਸਮਝੋ ਕਿੰਤੂ ਪ੍ਰਜੋਜਨ ਬਿਨਾਂ ਤਾਂ ਕੋਈ ਮੂਰਖ ਭੀ ਕਿਸੀ ਕਾਰਜ ਮੇਂ ਨਹੀਂ ਪ੍ਰਵਿਰਤ ਹੁੰਦਾ ਅਤੇ ਦਸਮ ਗੁਰੂ ਜੀ ਦਾ ਏਹ ਪਰੀਸ੍ਰਮ ਬਿਅਰਥ ਕਿਸਤ੍ਰਾਂ ਹੋ ਸਕਦਾ ਹੈ ॥ ਇਤੀ ਜਨਮੇਜਾ ॥

ਅਗੇ ੧੩੭ ਅੰਕ ਤੋਂ ਲੇ ਅਖੀਰ ਤਕ ਉਪਦੇਸ਼ ਰੂਪ

ਨੋਟ- *ਅਠਾਰਾ ਕੁਲਾਂ ਸਰਪ ਦਾ ਅਠਾਰਾ ਬ੍ਰਹਮਣ ਅਤੇ ਕੁਸ਼ਟ ਹੋਏ ਦੇ ਬਾਦ ਪਛਤਾਨਿਆ ॥

ਬਾਣੀਹੈ ॥ ਸੋ ਉਪਦੇਸ਼ ਸੁਣੋ ॥ ਕਿੰਤੂ ਬਿਆਸ ਨੇ ਮਹਾਂ ਭਾਰਤ ਵਿਚ ਕੇਵਲ ਜਨਮੇਜੈ ਤਕ ਪ੍ਰਸੰਗ ਲਿਖਿਆ ਹੈ ॥ ਅਗੇ ਨਹੀਂ ਲਿਖਿਆ ॥ ਸੋ ਗੁਰੂ ਜੀ ਖਾਲਸੇ ਪ੍ਰਤੀ ਰਾਜ ਧਰਮ ਦਾ ਪ੍ਰਸੰਗ ਨਮੂਨੇ ਮਾਤ੍ਰ ਦਸਦੇ ਹਨ ॥

ਚੌਂ: ॥ ਅਸਮੇਧ ਅਰ ਅਸਮੇਧ ਹਾਰਾ ॥ ਮਹਾਸੂਰ ਸਤਵਾਨ ਅਪਾਰਾ ॥ ਅਜੈ ਸਿੰਘ ਉਤ ਸੂਰ ਮਹਾਨਾ ॥ ਬਡ ਮਹੀਪ ਦਸ ਚਾਰ ਨਿਧਾਨਾ ॥ ਅਨ ਬਿਕਾਰ ਅਨ ਤੋਲ ਅਤੁਲ ਬਲ ॥ ਅਰ ਅਨੇਕ ਜੀਤੇ ਜਿਨ ਦਲਮਲ ॥ ੨੪੦ ॥ ਜਿਨ ਜੀਤੇ ਸੰਗ੍ਰਾਮ ਅਨੇਕਾ ॥ ਸਸਤ੍ਰ ਅਸਤ੍ਰ ਧਰ ਛਾਡ ਨ ਏਕਾ ॥ ਮਹਾਂ ਸੂਰ ਗੁਨਵਾਨ ਮਹਾਨਾ ॥ ਮਾਨਤ ਲੋਕ ਸਕਲ ਜਿਹ ਆਨਾ ॥ ੨੪੧ ॥ (ਭਾਵ) ਜਨਮੇਜੈ ਰਾਜੇ ਦੇ ਤਿਨ ਰਾਜ ਪੁਤ੍ਰ ਹੋਏ ॥ ਜਿਨਾਂ ਮੇਂ ੧ ਅਸਮੇਧ ੨ ਅਸਮੇਧਾ ੩ ਅਜੈ ਸਿੰਘ ਦਾਸੀ ਪੁਤ੍ਰ ॥ ਸੋ ਮਰਨੇ ਵਕਤ ਬਡੇ ਕੋ ਰਾਜ ਤਖਤ ਦਿਤਾ ਅਤੇ ਦੂਜੇ ਕੋ ਮੰਤ੍ਰੀ ਬਣਾਇਆ ਅਤੇ ਅਜੈ ਸਿੰਘ ਨੂੰ ਬਖ਼ਸ਼ੀ ਖਤਾਬ ਦਿਤਾ। ਪ੍ਰੰਤੂ ਕੁਛ ਦਿਨਾਂਦੇ ਬਾਦ ਦੋਨੋ ਭਾਈਆਂ ਨੇ ਰਾਜ ਨੀਤੀ ਨੂੰ ਅਤੇ ਪ੍ਰਜਾ ਪਾਲਨਾਦਿਕ ਧਰਮਾ ਨੂੰ ਵਿਦੈਗੀ ਦਿਤੀ (ਜਥਾ) ਰਾਜ ਸਾਜ ਦੁਹੂੰਤੇ ਭੂਲਾ॥ ਵਾਹੀਂ* ਕੈ ਜਾਏ ਛਤ੍ਰ ਸਿਰ ਝੂਲਾ ॥ ਮਧਕਰ ਅੰਧਭਏ ਦੋਊ ਭ੍ਰਾਤਾ । ਰਾਜ ਕਰਨ ਕੀ ਬਿਸਰੀ ਬਾਤਾ ॥ ੨੪੯ ॥ (ਭਾਵ) ਰਾਜ ਦੇ ਮਧ ਵਿਚ ਆਕੇ ਪਰ

ਨੋਟ—* ਅਜੈਸਿੰਘ ਕੇ

ਇਸਤ੍ਰੀ ਗਾਮੀ ਹੋਕਰ ਤਥਾ ਸ਼ਰਾਬ ਖੋਰੀ ਮੇਂ ਲਗਕਰ ਜੇਹੜੀ ਰਾਜ ਤਥਾ ਧਰਮਨੂੰ ਤਰੱਕੀ ਦੇਣੀਸੀ ਸੋ ਤ੍ਰੱਕੀ ਮੰਦਕਰਮਾਂ ਨੂੰ ਦਿਤੀ। ਸੋ ਇਸ ਪ੍ਰਸੰਗ ਸੇ ਉਪਦੇਸ਼ ਹੁੰਦਾ ਹੈ ਕਿ ਐ ਖਾਲਸਾ ਜੀ ਦੇਖੋ ਜੋ ਭਾਰਥਵਰਸ਼ਕੇ ਰਾਜੇ ਸੇ ਸੋ ਪਈ ਕ੍ਰੋੜ ਜਾਦਵਾਂ ਕੀਤਰਹ ਇਸ ਸ਼ਰਾਬ ਪਾਪਣਦੀ ਭੇਟਾ ਹੋਗਏ। ਤਾਂਤੇ ਜੇਕਰ ਤੁਸੀ ਧਰਮ ਰਖਿਆ ਚਾਹੁੰਦੇ ਹੋ ਤਦ ( ਗੁਰ ਬਚਨਾ ਨੂੰ ਯਾਦ ਰਖਣਾ ) ਸਾਡੇ ਬੜੇ ਗੁਰਾਂਦਾ ਵਾਕ ਹੈ (ਜਥਾ) ਮਾਣਸ ਭਰਿਆ ਆਣਿਆ ਮਾਨਸ ਭਰਿਆ ਆਇ॥ ਜਿਤ ਪੀਤੇ ਮਤਦੂਰ ਹੋਇ ਬਰਲ ਪਵੈ ਵਿਚ ਆਇ॥ ਆਪਨਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ ਝੂਠਾ ਮਦਮੂਲ ਨ ਪੀਚਈ ਜੇਕਾ ਪਾਰ ਵਸਾਇ॥ ਬਿਹਾਗੜਾ ਵਾਰ ਸਃ ੧੬। ਸੋ ਗੁਰੂ ਜੀਨੇ ਇਸ ਪ੍ਰਸੰਗ ਸੇ ਦਸਦਿਤਾ ਕਿ ਐ ਪ੍ਰਿਅ ਖਾਲਸਾਜੀ ਉਪਰਲਿਖੇ ਰਾਜਪੂਤ੍ਰਾਂ ਦੀ ਕਰਤੂਤ ਤੁਸੀ ਨਹੀਂ ਧਾਰਣ ਕਰਨੀ॥ ਕਿੰਤੂ ਤੁਸੀ ਅਜੈਸਿੰਘ ਵਾਲੇ ਗੁਣਾਂਨੂੰ ਧਾਰਣ ਕਰਨਾ। ਜੋ ੨੩੯ ਅੰਕ ਸੇ ਲੇ ੪੧ ਅੰਕ ਤਕ ਹਨ। ਕਿੰਤੂ ਜੋ ਅਤੁਲ ਬਲ ਵਾਲਾ ਅਤੇ ਅਨੇਕ ਜੰਗਾਂ ਦੇ ਜੈ ਕਰਨੇ ਵਾਲਾ ਪੁਨਾ ਚੌਦਾਂ ਵਿਦਿਯਾ ਨਿਧਾਨ ਅਤੇ ਰਾਜਨੀਤੀ ਮੇਂ ਨਿਪੁਨ। ਜੈਸੇ ਉਕਤ ਰਾਜਪੂਤ੍ਰ ਰਾਜਨੂੰ ਤਥਾ ਅਪਨੇ ਧਰਮ ਨੂੰ ਤ੍ਰੱਕੀ ਦੇਨੇ ਵਾਲਾ ਹੋਇਆ ਹੈ। ਵੈਸੇ ਹੀ ਗੁਣ ਗ੍ਰਾਹਕ ਤੁਸੀ ਹੋਵੋ॥ ਕਿੰਤੂ। ਗੁਰਬਾਣੀ ਦਸਦੀ ਹੈ (ਜਥਾ) ਰਾਜਾ ਕੇ ਘਰ (ਸਾਂਝੀ ਆਛੈ)

ਅਰਥਾਤ ਸੰਡੇ ਦੀ ਕੀਤੀ ਹੋਈ ਰਾਜ ਨੀਤੀ। ਜੈਸੇ ਰਾਜਿਆਂ ਦੇ ਸੋਭਦੀਹੈ। ( ਪੁਨਾ ) ਰਾਜੇ ਰੁਲੀ ਨਿਆਉਕੀ ਪੜ੍ਹਿਆਂ ਸਤਿ ਧਿਆਨ। ਕਿੰਤੂ ਰਾਜਿਆਂਦੀ ਸਫਾਈਸਚੇ ਨਿਆਇਸੇ ਹੈ। ਅਤੇ ਪੜ੍ਹਿਆ ਦੀ ਸਫਾਈ ਸਤ ਪ੍ਰਮਾਤਮਾ ਦੇ ਧਿਆਨ ਸੇ ਹੈ। ਜਿਨਾਂਪੜ੍ਹਿਆਂ ਵਿਦਵਾਨਾਂਦਾ ਜ਼ਿਕਰ ਆਗੇ ਆਵੇਗਾ ਸੋ ਆਪਸ ਮੇਂ ਇਨਾਂ ਰਾਜ ਪੁਤ੍ਰਾਂ ਦਾ ਐਸਾ ਬਿਖੇੜਾ ਵਧਿਆ ਸੋ ੨੫੨ ਅੰਕ ਤੋਂ ਅਗੇ ਦਰਜ ਹੈ॥ ਸੋ ਅਖੀਰਨੂੰ ਕੁਕਰਮਾਂ ਦਾ ਫਲ ਬੜੇ ਰਾਜ ਪੁਤ੍ਰਾਂ ਨੂੰ ਦੇਸ ਛਡਨਾ ਪਿਆ॥ ਅਤੇ ਉੜੀਸਾ ਦੇਸ ਵਿਚ ਇਕ ਮਹਾਨ ਵਿਦਵਾਨ ਬ੍ਰਹਮਨ ਦੀ ਸਰਣ ਲੈਣੀ ਕੀਤੀ॥ ਸੋ ਗੁਰੂ ਜੀ ਉਪਦੇਸ਼ ਦਾਇਕ ਵਾਕ ਲਿਖ ਕਰ ਫਰਮਾਉਂਦੇ ਹਨ॥ ਮਦ ਕਰ ਮਤ ਭਏ ਜੋ ਰਾਜਾ॥ ਤਿਨ ਕੇ ਗਏ ਐਸ ਹੀ ਕਾਜਾ॥ ਛੀਨ ਛਾਨ ਛਿਤ ਛਤ੍ਰ ਫਿਰਾਇਯੋ॥ ਮਹਾਂ ਰਾਜ ਆਪ* ਹੀ ਕਹਾਯੋ॥ ੨੬੯॥ ਸੋ ਅਗੇ ੨੭੦ ਅੰਕ ਤੋਂ ਲੇ ੨੯੫ ਅੰਕ ਤਕ ਜੋ ਦੇਸਵਾ ਕੌਮਾ ਨੂੰ ਫੈਦਾ ਪਹੁੰਚਾਨੇ ਵਾਲੇ ਮਹਾਂ ਵਿਦਯਾਲੇ ਦੇ ਅਧਿਯਾਪਕ ਵਿਦ੍ਵਾਨਾਂ ਦਾ ਜ਼ਿਕਰ ਹੈ॥ ਤਿਨਾਂ ਦੀ ਸਰਣ ਮੇਂ ਅਸਮੇਧ ਅਰ ਅਸਮੇਧਾ ਦੋਵੇਂ ਰਾਜ ਪੁਤ੍ਰ ਜਾ ਪ੍ਰਾਪਤ ਹੋਏ॥ ਪ੍ਰੰਤੂ ਅਜੈ ਸਿੰਘ ਨੇ ਤਿਨਾਂ ਨੂੰ ਨਿਹਾਇਤ ਤਸੀਹੇ ਦਿਤੇ ਪ੍ਰੰਤੂ ਤਿਨਾਂ ਵਿਦਵਾਨਾਂ ਨੇ ਰਾਜ ਪੁਤ੍ਰਾਂ ਨੂੰ ਦਿਤਾ ਨਹੀਂ ਸੋ

ਨੋਟ—* ਅਜੈ ਸਿੰਘ ਆਪ ਰਾਜ ਖਤਾਬ ਮਲ ਬੈਠਾ॥ ਅਤੇ ਓਹੁ ਦੋਨੋ ਭਾਈ ਕਾਇਰ ਹੋਕਰ ਭਜ ਗਏ॥

ਭਾਵ ਨਿਕਲਦਾ ਹੈ ਸਾਰੇ ਪ੍ਰਸੰਗ ਦਾ ਕਿ ਹੇ ਮਿਤ੍ਰ ਵਿਦ੍ਵਾਨ ਹੋਵੇ ਤਾਂ ਐਸਾ ਹੀ ਹੋਵੇ ਜੈਸੇ ਪਿਛੇ ਦਸਿਆ ਹੈ ਅਤੇ ਗੁਰ ਬਾਣੀ ਭੀ ਦਸਦੀ ਹੈ ॥ (ਜਥਾ) ਬ੍ਰਹਮਣੰ ਸੰਗ ਉਧਰਣੰ ਬ੍ਰਹਮ ਕਰਮ ਜੇ ਪੂਰਣਹ ॥ ਆਤਮ ਰਤੰ ਸੰਸਾਰ ਗਹੰ ਤੇ ਨਰ ਨਾਨਕ ਨਿਹਫਲਹ॥ (ਪੁਨਾ) ਵਿਦਿਆ ਵੀਚਾਰੀ ਤਾਂ ਪਰ-ਉਪਕਾਰੀ॥ (ਪੁਨਾ) ਬਿਦਿਯਾ ਸੋਧੈ ਤਤ ਲਹੈ ਰਾਮ ਨਾਮ ਲਿਵ-ਲਾਇ॥ ੫੨ ਅੰਕ ਓਅੰਕਾਰ॥ (ਪੁਨਾ) ਪੜਿਆ ਬੂਝੈ ਸੋ ਪ੍ਰਵਾਣ ॥

ਸੋ ਇਸ ਪ੍ਰਕਾਰ ਦੇ ਵਿਦਵਾਨਾਂ ਦੇ ਲਛਨ ਆਦਿ ਬਾਣੀ ਦੇ ਦਸੇ ਹੋਏ ੧੦ਮ ਬਾਣੀ ਕੇ ਸਾਥ ਜੋ ਪਿਛੇ ਕਹੀ ਹੈ ਤਿਸ ਨਾਲ ਮਿਲਦੇ ਹਨ ॥ ਸੋ ਪਰਉਪਕਾਰੀ ਵਿਦ੍ਵਾਨ ਮੁਕਤ ਸਰੂਪ ਹੈ ॥ ਤਾਂਤੇ ਮੁਕਤ ਕਰਮ ਇਤੀ ॥ ਅਤੇ ਪ੍ਰਹਿਲਾਦ ਭਗਤ ਵਾਂਕਰ ਧਰਮ ਸਹਤ ਰਾਜ ਕਰ (ਤਥਾ) ਪ੍ਰਮੇਸ਼੍ਵਰ ਦੀ ਭਗਤੀ ਕਰਦੇ ਹੂਏ (ਤਥਾ) ਧਰਮ ਸ਼ਾਸਤ੍ਰ ਦੇ ਅਨੁਸਾਰ ਰਾਜ ਭੋਗਦੇ ਹੂਏ ਅਰਜਨ ਵਾ ਜੁਧਿਸ੍ਟਰ ਆਦਿਕ ਰਾਜੇ ਭੀ ਮੁਕਤ ਸਰੂਪ ਹੀ ਸਮਝਣੇ ॥ ਸੋ ਆਦਿ ਸੇ ਅੰਤ ਤਕ ਗਿਯਾਨ ਪ੍ਰਬੋਧ ਬਾਣੀ ਉਪਰ ਲਿਖੇ ਪ੍ਰਮਾਣੋ ਮੂਜਬ ਵਾ ਸ੍ਰੀ ਮੁਖ-ਵਾਕ ਹੋਣੇ ਸੇ ਸਮਗ੍ਰ ਬਾਣੀ ਉਪਦੇਸ਼ ਰੂਪ ਹੈ॥ ਇਤੀ॥ ੩੩੬

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥

ਪਾਤਸ਼ਾਹੀ ੧੦ ॥ ਅਬ ਚੌਬੀਸ ਅਉਤਾਰ ॥ ਚੌਪਈ ॥

ਅਬ ਚਉਬੀਸ ਉਚਰੋਂ ਅਵਤਾਰਾ ॥ ਜਿਹ ਬਿਧ ਤਿਨਕਾ

ਲਖਾ ਅਖਾਰਾ ॥ ਸੁਨੀਯਹ ਸੰਤ* ਸਬੈ ਚਿਤ ਲਾਈ ॥ ਬ੍ਰਨਤ ਸਿਯਾਮ † ਜਥਾ ਮਤ ਭਾਈ ॥ ੧ ॥ ਜਬ ਜਬ ਹੋਤ ਅਰਿਸਟ ਅਪਾਰਾ ॥ ਤਬਤਬ ਦੇਹਧਰਤ ‡ਅਵਤਾਰਾ ਇਨਮੇਂ ਸ੍ਰਿਸਟ ਸੁ ਦਸ ਅਵਤਾਰਾ ॥ ਜਿਨ ਮੇਂ ਰਮਿਆ ਰਾਮੰ ਹਮਾਰਾ ॥

ਅਨਤ ਚਤ੍ਰ ਦਸਗਨ ਅਵਤਾਰੂ। ਕਹੂੰ ਜੋ ਤਿਨ ਤਿਨ ਕੀਏ ਅਖਾਰੂ ॥ ਸੋ ਪੂਰਬ ਪ੍ਰਸੰਗਦਾ ਭਾਵ ਗੁਰੂ ਜੀ ਦਸਦੇ ਹਨ ਕਿ ਖਾਲਸਾ ਜੀ ਯਦਪ ਇਨਾ ਮੇਂ ਸੇ ਦਸ ਅਵਤਾਰ ਸ੍ਰੇਸ਼ਟ ਹਨ ਜਿਨਾਂ ਮੇਂ ਸਾਡਾ ਰਾਮ ਨਾਮ ਅਕਾਲ ਪੁਰਖ ਰਮਿਆ ਸ਼ਕਤੀ ਸਹਤ ਇਸਥਿਤ ਹੋਰਹਾ ਹੈ ॥ ਪ੍ਰੰਤੂ ਤੌ ਭੀ ਬਾਕੀ ਜੋ ੧੪ ਅਵਤਾਰ ਹੋਏ ਹਨ ਤਿਨਾ ਨੇ ਭੀ ਜੋ ਜੋ ਅਖਾਰੇ ਨਾਮ ਕੌਤਕ ਕੀਤੇ ਹਨ ਸੋ ਭੀ ਅਸੀ ਤੁਹਾਨੂੰ ਕਥਨ ਕਰਕੇ ਦਸਦੇ ਹਾਂ ॥ ਸੋ ਇਸ ਬਾਣੀ ਦੇ ੩੯ ਅੰਕ ਤਕ ਬਾਣੀ ਨੂੰ ਤਰਕਵਾਦੀ ਨੇ ਅੰਗੀਕਾਰ ਕੀਤਾ ਹੈ ਅਤੇ ਬਾਕੀ ਅਪਨੀ ਭੁਲ ਨੰਬ੍ਰ ੯ ਮੇਂ ਦਸਦਾ ਹੈ ਕਿ ਜੋ ਚੰਡੀ ਚਰਿਤ੍ਰ ਆਦਿਕ ੨੪ ਅਵਤਾਰਾਂ ਦੀ ਕਥਾ ਹੈ ਸੋ ਖਾਲਸੇ ਜੀ ਨੂੰ ਹਿੰਦੂਮਤ ਦਰਪਨ ਦੀ ਪਦਵੀ ਦੇ ਯੋਗ ਹੈ ॥

---

* ਖਾਲਸਾ ਜੀ ॥ † ਸ੍ਰੀ ਕਲਗੀਧਰ ਜੀ ॥ ਸੋ ਹੁਣ ਤਰਕਵਾਦੀ ਜੀ ਨਿਗਾ ਰਖਣੀ ਕਿੰਤੂ ਇਸੀ ਸਿਯਾਮ ਦਾ ਨਾਮ ਬਹੁਤ ਜਗਾ ਮੇਂ ਆਵੇਗਾ ॥ ‡ ਜਗ ਯਾਹੈ ਨ ਅਉਰ ਮਹਾਤਮ ਮੈ ਅਵਤਾਰ ਉਜਾਗਰ ਆਨ ਕੀਓ ॥ (ਪੁਨਾ) ਸਾਧ ਰੂਪ ਅਪਨਾ ਤਨ ਧਾਰਿਆ ॥ ਜਲਤ ਅਗਨ ਤੇ ਜਨ ਆਪ ਉਬਾਰਿਆ ॥ (ਪੁਨਾ) ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥

(ਉਤ੍ਰ) ਮਿਤ੍ਰ ਜੀ ਜੇਕਰ ਉਕਤ ਕਥਾ ਦੇ ਪੜਨੇ ਸੇ ਖਾਲਸਾ ਜੀ ਹਿੰਦੂ ਬਣਜਾਂਦਾ ਹੈ॥ ਤਾਂ ਅਸੀ ਪੁਛਨੇ ਹਾਂ ਕਿ ਜੋ ਯਮਨੀ ਈਸਾਈ ਆਰਯ ਬੌਧਾਦਿਕ ਉਕਤ ਮਜਬਾਂ ਦੀਆਂ ਪੁਸਤਕਾਂ ਖਾਲਸਾਜੀ ਦਿਨੇ ਰਾਤ ਪੜਦਾਹੈ। ਤਾਂਤੇ ਐਸਾਨਾ ਹੋ ਜੋ ਖਾਲਸਾਜੀ ਉਕਤਮਜਬ ਮਤਦਰਪਨ ਦਾ ਅਭਿਲਾਖੀ ਹੋਜਾਏ॥ ਹਾਲਾ ਕਿ ਗੁਰੂਜੀਕਾ ਵਾਕਭੀ ਹੈ ਕਿ ਜੋ ਖਤ੍ਰੀਆਂ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ। ਸ੍ਰਿਸਟ ਸਭ ਇਕ ਵਰਨ ਹੋਈ ਧਰਮਕੀ ਗਤ ਰਹੀ॥ ਧਨਾਸਰੀ ਮਃ ੧॥ (ਤਥਾ) ਅੰਤ੍ਰ ਪੂਜਾ ਪੜੇ ਕਤੇਬਾ ਸੰਜਮ ਤੁਰਕਾ ਭਾਈ॥ ਸੋ ਮਿਤ੍ਰ ਜੀ ਉਕਤ ਕਥਾਤੋਂ ਖਾਲਸਾ ਜੀ ਬਚੇ ਕਿਸਤਰ੍ਹਾਂ ਕਿੰਤੂ ਅਵਤਾਰਾਂ ਦੇ ਕਰਮਧਰਮ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇ ਬਿਸਤਾਰ ਸੇ ਲਿਖੇਹਨ ਤਾਂਤੇ ਤਿਨ ਅਵਤਾਰ ਬੋਧਕ ਵਾਕਾਂ ਨੂੰ ਖਾਲਸਾ ਜੀ ਪੜੇ ਕਿ ਨਾ ਸੋ ਜੇਕਰ ਪੜੋਗੇ ਤਾਂ ਹਿੰਦੂਪੁਣੇ ਸੇ ਬਚਾਓ ਕੈਸੇ॥ ਅਤੇ ਜੇਕਰ ਅਵਤਾਰਾਂ ਦੇ ਜਸ ਬੋਧਕ ਵਾਕਾਂ ਨੂੰ ਪੜਕਰ ਖਾਲਸਾ ਜੀ ਹਿੰਦੂ ਮਤ ਦਰਪਨ ਦੇ ਜੋਗ ਨਹੀਂ ਹੁੰਦਾ ਤਾਂ ਅਸੀ ਪੁਛਨੇ ਹਾਂ ਕਿ ਦਸਮ ਗੁਰ ਗਿਰਾ ਨੂੰ ਪੜ ਕਰ ਖਾਲਸਾ ਜੀ ਹਿੰਦੂ ਕਿਓਂ॥ ਲੌਸੁਣੋ ਆਦਿ ਗੁਰਬਾਣੀ ਕੀ ਦਸਦੀ ਹੈ। ਸੋਅਸੀ ਮੁਨਾਸਬ ਸਮਝਦੇ ਹਾਂ ਕਿ ਪੁਰਾਣਕ ਪ੍ਰਸੰਗ ਲਿਖ ਕਰ ਆਪਕੀ ਦ੍ਰਿਸ਼ਟੀ ਗੋਚਰ ਕਰੀਏ॥ ਫੇਰ ਆਪ ਤਿਨਾਂ ਪ੍ਰਸੰਗਾਂ ਨੂੰ ਪੜਕਰ (ਦਸਮ ਗ੍ਰੰਥ ਸਾਰ ਦਾ ਭਾਈ) (ਆਦਿ ਗ੍ਰੰਥ

ਸਾਰ) ਜ਼ਰੂਰ ਹੀ ਪੈਦੇ ਕਰੋਗੇ, ਤਦ ਫੇਰ ਤਾਂ ਖਾਲਸਾ ਜੀ ਹਿੰਦੂ ਮਤ ਦਰਪਨ ਤੇ ਬਚ ਜਾਊ॥ ਨਾਤ੍ਰ ਬਚਾਓ ਅਸੰਭਵ ਹੈ॥ ਮਾਰੂ ਮਃ ੫ ॥ [1]ਅਚੁਤ [2]ਪਾਰਬ੍ਰਹਮ ਪ੍ਰਮੇ-ਸੁਰ ਅੰਤਰ ਜਾਮੀ॥ [3]ਮਧਸੂਦਨ ਦਾਮੋਦਰ ਸੁਆਮੀ॥ [4]ਰਿਖੀ ਕੇਸ [5]ਗੋਵਰਧਨਧਾਰੀ॥ [6]ਮੁਰਲੀ ਮਨੋਹਰ [7]ਹਰਿ ਰੰਗਾ॥ ਮੋਹਨ ਮਾਧਵ [8]ਕ੍ਰਿਸ਼ਨ [9]ਮੁਰਾਰੇ॥ ਜਗਦੀਸੁਰ ਹਰਿਜੀਉ [10]ਅਸਰ ਸੰਘਾਰੇ॥ ਜਗਜੀਵਨ ਅਬਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥ [11]ਧਰਣੀ ਧਰਈਸ [12]ਨਰਸਿੰਘ [13]ਨਾਰਾਇਣ॥[14]ਦਾੜ੍ਹਾਅਗ੍ਰੇ ਪ੍ਰਿਥਮ ਧਰਾਇਣ [15]ਬਾਵਨ ਰੂਪ ਕੀਆ ਤੁਧ ਕਰਤੇ ਸਭਹੀਸੇਤੀ ਹੈ ਚੰਗਾ॥ [16]ਸ੍ਰੀ ਰਾਮਚੰਦ ਜਿਸ ਰੂਪ ਨ ਰੇਖਿਆ॥ [17]ਬਨ-ਵਾਲੀ [18] ਚਕ੍ਰ ਪਾਣਿ ਦਰਸ ਅਨੂਪਿਆ॥ [19]ਸਹਸ ਨੇਤ੍ਰ ਮੂਰਤਿ ਹੈ ਸਹਸਾ [20]ਇਕ ਦਾਤਾ ਸਭਹੈ ਮੰਗਾ॥ ੪॥

॥ ੧ ਅਗਿੜ॥ ੨ਸਰਬ ਕਾ ਪਰਾ ਰੂਪ ਬਿਆਪਕ॥ ੩ ਮਧੂ ਅਰ ਕੈਟਭ ਦੇ ਮਾਰਨੇ ਵਾਲਾ ੧੪ਵਾਂ ਅਵਤਾਰ॥ ੪ ਇੰਦ੍ਰੀਓਂ ਦਾ ਪ੍ਰੇਰਕ॥ ੫ ਗੋਵਰਧਨ ਨਾਵੇ ਪਰਬਤ ਦੇ ਚੁਕਨੇ ਵਾਲਾ ਕ੍ਰਿਸ਼ਨ ੬ ਬੰਸਰੀਦੇ ਬਜਾਵਨੇ ਵਾਲਾ ਕਿਸ਼ਨ॥ ੭ ਹਰੀ ਅਨੰਦ ਰੂਪ॥ ੮ ਸੰਕੇਤੀ ਨਾਮ ਕ੍ਰਿਸ਼ਨ ਦਾ ਵਾ ਦੁਬਲਤਾ ਤੇ ਰਹਤ॥ ੯ ਮੁਰਨਾਵੇ ਦੈਂਤ ਦਾ ਸ਼ਤ੍ਰੂ॥ ੧੦ ਹਰਨਾਖਸ ਆਦਿਕ ਦੈਂਤਾਂ ਦਾ ਸੰਘਾਰੀ॥ ੧੧ ਧਰਤੀ ਦੇ ਧਾਰਨੇ ਵਾਲੋ॥ ੧੨ ਨਰਸਿੰਘ ਰੂਪ॥ ੧੩ ਨਰਾਂਦੇ ਹਿਰਦਿਆਂ ਮੇਂ ਨਿਵਾਸ ਕਰਨੇ ਵਾਲਾ॥ ੧੪ ਦਾੜ੍ਹਾਂ ਦੇ ਅਗੇ ਪ੍ਰਿਥਮੀ ਨੂੰ ਧਾਰਣ ਕਰਨੇ ਵਾਲਾ ਬ੍ਰਾਹ ਅਵਤਾਰ॥ ੧੫ ਬਾਵਨ ਰੂਪ ਭੀ ਹੇ ਕਰਤੇ ਤੈਂਨੇ ਹੀ ਧਾਰਨ ਕੀਤਾ ਸੀ ਜੋ ਸਰੂਪ ਤੇਰਾ ਸਭ ਨੂੰ ਪ੍ਰਿਅ ਹੈ॥ ੧੬ ਜਿਸ ਆਪਕੇ ਵਾਸਤ੍ਵ ਸਰੂਪ ਕੀ ਮਛ ਕਛ ਆਦਕ ਰੇਖਾ ਨਹੀਂ ਸੋ ਆਪਹੀ ਸ੍ਰੀ ਰਾਮ ਚੰਦ ਰੂਪ ਕਹਾਏ ਹੋ॥ ੧੭ ਬਜੰਤੀ ਮਾਲਾ ਦੇ ਧਾਰਨ ਵਾਲੇ ਵਾ ਸੰਸਾਰ ਰੂਪ ਬਨ ਦੇ ਮਾਲਕ॥ ੧੮ ਸੁਦ੍ਰਸ਼ਨ ਚਕ੍ਰ ਦੇ ਧਾਰਨ ਵਾਲੇ ਅਤੇ ਦਰਸ਼ਨ ਆਪਕਾ ( ਅਨੂਪ ) ਉਪਮਾ ਤੇ ਰਹਿਤ ॥੧੯ ਹਜਾਰਾਂ ਹੀ ਆਪ ਕੇ ਨੇਤ੍ਰ ਹਨ ਅਤੇ ਹਜਾਰਾਂ ਹੀ ਆਪਕੀਆਂ ਮੂਰਤੀਆਂਹਨ॥ ੨੦ ਇਕ ਆਪ ਸਭ ਜੀਵਾਂ ਕੇ ਦਾਤੇ ਹੋ ਅਤੇ ਸਭ ਤੇਰੇ ਕੋਲੋਂ ਮੰਗਦੇ ਹਨ॥

੧ਭਗਤਿਵਛਲੁ ੨ਅਨਾਥਹਨਾਥੇ॥ ੩ਗੋਪੀਨਾਥਸਗਲਹੈਸਾਥੇ ॥ ਬਾਸਦੇਵਨਿਰੰਜਨਦਾਤੇ ਬਰਨਿਨਸਾਕਉਗੁਣਅੰਗਾ॥ ਮੁਕੰਦ ਮਨੋਹਰਲਖਮੀਨਾਰਾਇਣ। ੪ਦ੍ਰੋਪਤੀਲਜਾਨਿਵਾਰਉਧਾਰਣ ॥ ਕਮਲਾ ਕੰਤ ਕਰਹਿ ਕੰਤੂਹਲ ਅਨਦਬਿਨੋਦੀ ਨਿਹਸੰਗਾ॥ ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤਅਗੋਚਰ ਸਭੁਕਿਛੁ ਤੁਝਹੀ ਹੈ ਲਗਾ ॥੭॥ ਸ੍ਰੀ ਰੰਗ ੫ਬੈਕੁੰਠਕੇ ਵਾਸੀ ॥ ੬ਮਛੁ ਕਛੁ ਕੂਰਮ ਆਗਿਆ ਅਉਤਰਾਸੀ॥ ਕੇਸਵਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥ ਨਿਰਾਹਾਰੀ ਨਿਰਵੈਰ ਸਮਾਇਆ ॥ ਧਾਰਖੇਲੁ ੭ਚਤ੍ਰਭੁਜੁ ਕਹਾਇਆ ॥ ਸਾਵਲੁ ਸੁੰਦਰ ਰੂਪ ਬਣਾਵਹਿ ੮ਬੇਣੁ ਸੁਨਤ ਸਭ ਮੋਹੈਗਾ ॥ ੯ਬਨਮਾਲਾਬਿਭੂਖਨ ਕਮਲਨੈਨ ॥ ੧੦ਸੁੰਦਰ ਕੁੰਡਲ ਮੁਕਰ

---

੧ ਭਗਤਾਂ ਦਾ ਪ੍ਰਿਅ ॥ ੨ ਅਨਾਥਾਂ ਦਾ ਨਾਥ ॥ ੩ ਸਭਨਾਂਕਾ ਸਾਥੀ ਲੋਕ ਪ੍ਰਲੋਕਦਾ ਅਤੇ ਰਾਧਕਾਂ ਆਦਿਕ ਗੋਪੀਆਂ ਦਾ ਸੁਆਮੀ ਕ੍ਰਿਸ਼ਨ ਰੂਪ॥ ੪ ਦ੍ਰੋਪਤੀ ਦੀ ਲਜਿਆ ਰਖ ਦੁਸ਼ਟਾਂ ਤੇ ਰਖਿਆ ਕਰ ਤਿਨਾਂ ਦਾ ਨਿਵਾਰਨ ਕੀਤਾ (ਪੁਨਾ) ਇਸੀ ਪ੍ਰਸੰਗ ਨੂੰ ਭਾਈ ਜੀ ਨੇ ਦਸਮੀ ਵਾਰ ਵਿਚ ਲਿਖਿਆ ਹੈ (ਜਥਾ) ਅੰਦਰ ਸਭਾ ਦੁਸਾਸਨੇ ਮਥੇ ਵਾਲ ਦ੍ਰੋਪਤੀ ਆਂਦੀ॥ ਦੂਤਾ ਨੋ ਫੁਰਮਾਇਆ ਨੰਗੀ ਕਰੋ ਪਚਾਲੀ ਬਾਂਦੀ॥ ਪੰਜੇ ਪਾਂਡੋ ਦੇਖਦੇ ਅਉਘਟ ਰੁਧੀ ਨਾਰ ਜਿਨਾਂ ਦੀ। ਅਖੀਂ ਮੀਟ ਧਿਆਨ ਧਰ ਹਾ ਹਾ ਕ੍ਰਿਸ਼ਨ ਕਰੇ ਬਿਲਲਾਂਦੀ॥ ਇਤ੍ਯਾਦਿਕ। ਸੋ ਉਪਰ ਲਿਖੀ ਪੰਗਤੀ ਦਾ ਬਜਾਏ ਸਾਖੀ ਪ੍ਰਮਾਣ ਦੇ ਕ੍ਰਿਸ਼ਨ ਦੀ ਸਿਧੀ ਹੈ॥

੫ ਬੈਕੁੰਠ ਕਾ ਵਸਨੇ ਵਾਲਾ॥ ੬ ਮਛ ਅਵਤਾਰ ਅਤੇ ਕਛ ਅਵਤਾਰ ਪੁਨਾ (ਕੂਰਮ) ਪ੍ਰਿਥਮੀ ਦੇ ਹੇਠਲਾ ਕਛੂ ਏਹ ਸਭ ਤੇਰੀ ਆਗਿਆਸੇ ਉਤ੍ਰਦੇ ਹਨ ਜਦ ਕਦ ਜਰੂਰਤ ਬਣਦੀ ਹੈ॥ ੭ ਚਤ੍ਰਭੁਜ ਰੂਪ ਧਾਰ ਕਰ ਅਨੇਕ ਖੇਲਾਂ ਕਰਦਾ ਹੈ॥ ੮ ਬੇਨਕੋ ਸੁਨ ਕਰ ਸਭ ਜੀਵ ਮੋਹਤ ਹੁੰਦੇ ਹਨ॥ ੯ ਬਜੰਤੀ ਮਾਲਾ ਦੇ ਧਾਰਨੇ ਵਾਲਾ॥ ਕਮਲਵਤ ਨੈਨ॥ ੧੦ ਸੁੰਦ੍ਰਕੁੰਡਲ ਧਾਰਨੇਵਾਲਾ॥ ਅਤੇ ਸਿਰਪਰਮੁਕਟ ਅਤੇ ਮਿਠੇਬਚਨਬੋਲਨੇ ਵਾਲਾ॥ ਸੋ ਮਿਤ੍ਰ ਤਰਕਵਾਦੀ ਏਹ ਉਪਰ ਲਿਖੇ ਵਸੇਸਨ ਕਿਸ ਪ੍ਰਮੇਸੁਰ ਦੇ ਹਨ॥ ਅਤੇ ਜੇਕਰ ਉਪਰ ਲਿਖੇ ਵਾਕ ਅਵਤਾਰ ਬੋਧਕਹਨ ਤਾਂ ਏਥੇ ਕੀ ਅਰਥ ਰਖਦੇਹਨ॥

ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥ ਗੋਪਾਲ ਮੁਖ ਭਣੀ ॥ ਸਾਰਿੰਗਧਰ ਭਗਵਾਨ ਬੀਠਲਾ ਮੈ ਗਣਤ ਨ ਆਵੈ ਸਰਬੰਗਾ ॥ [1]ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ [2]ਕ੍ਰਿਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮ ਤੇਰਾ ਪਰਾ ਪੂਰਬਲਾ ॥ ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨ ਰੰਗ ਲਗਾ ॥ ੧੧ ॥ ਸੋਦੇਖੋ ਸੋਲਹਾ ਸਾਰਾ ॥

ਸੋ ਪੂਰਬੋਕਤ ਦਸਾਂ ਅਵਤਾਰਾਂ ਦੇ ਨਾਮ ਜਗਜਾਸੂਆਂ ਦੇ ਸਿਮ੍ਰਣੇ ਯੋਗ ਗੁਰਬਾਣੀ ਵਿਚੋਂ ਮਿਲਦੇ ਹਨ ॥ (ਜਥਾ) ਤਿਸਗੁਰ ਕੇ ਹਉ ਖੰਨੀਐ ਜਿਨ [3]ਮਧੁਸੂਦਨ ਹਰਿਨਾਮ ਸੁਣਾਇਆ ॥ ਵਡਹੰਸਦੀ ਵਾਰ ਸ਼ਃ੭ ॥ ਜਪਮਨ ਮਾਧੋ ਮਧਸੂਦਨੋ ਹਰਿ ਸ੍ਰੀ ਰੰਗੋ ਪ੍ਰਮੇਸੁਰੋ ॥ ਧਿਆਇ ਮਨਾ [4]ਮੁਰਾਰਿ ਮੁਕੰਦੇ ਕੱਟੀਐ ਕਾਲ ਦੁਖ ਫਾਧੇ ॥ ਗਉੜ ਛੰਤ

---

* ਆਪੇਹੀ ਪ੍ਰਮੇਸੁਰ ਗੋਪੀਆਂ ਰੂਪਹੈ ਅਤੇ ਆਪੇ ਕ੍ਰਿਸ਼ਨ੍ਰੂਪ ਹੋਕਰ ਬਨਮੇ ਗਊਆਂ ਚਾਰਦਾ ਹੈ ॥ ੨ ਕਰਮ ਨਾਮ ਬ੍ਰਨਤ ਸੁਮਤਿ । ਅਰਥਾਤ ਭਗਤਾਂ ਦੀ ਰਖਿਆ ਰੂਪ ਕਰਮ ਜੋ ਜੋ ਆਪਨੇ ਕੀਤੇਹਨ ਸੋ ਸੋ ਨਾਮ ਕ੍ਰਿਤਮਹੈ । ਅਰਥਾਤ ਕਰਤਬ ਅਨੁਸਾਰ ਹੈ । ਜਥਾ ਰਿਖੀ ਕੇਸ ਗੋਵਰਧਨ ਧਾਰੀ ਆਦਿਕ ਅਤੇ ਸਤਿਨਾਮ ਆਪਕਾ [ ਪਰਾ ਪੂਰਬਲਾ ] ਅਰਥਾਤ ਅਕ੍ਰਿਤਮਹੈ । ਵਾ ਕਦੀਮ ਸੇ । ਪ੍ਰੀਃ ਬਲਿਹਾਰੀ ਜਾਓਂ ਜੇਤੇ ਤੇਰੇ ਨਾਮ ਹੈਂ । ਵਸੰਤ । ਭਾਵ । ਹੇ ਅਕਾਲਪੁਰਖ ਜੋ ਜੋ ਆਪਕੇਨਾਮ ਹਨ ਸੋਸੋ ਨਾਮਾਂਪਰ ਅਸੀ ਕੁਰਬਾਨ ਜਾਂਦੇਹਾਂ । ੩ ਮਧਸੂਧਨ ੧੪ਵਾਂ ਅਵਤਾਰ । ੪ ਮੁਰਾਰ ੧੩ਵਾਂ ਅਵਤਾਰ

ਮਃ ੫ ॥ ਸਗਲਜਨਮ ਬਿਖਿਅਨ ਜਿਉ ਖੋਇਆ ਸਿਮਰਿਓ ਨਾਹ [੧]ਕਨ੍ਹਾਈ ॥ ਮਾਰੂ ਮਹਲਾ ੯ ॥ [੨]ਨੀਲਕੰਠ [੩]ਨਰਹਰ ਨਾਰਾਇਣ [੪]ਨੀਲਬਸਨ ਬਨਵਾਰੀ ॥ਮਃ੧੦ ॥ [੫]ਸੰਖ ਚਕ੍ਰ ਮਾਲਾ ਤਿਲਕ ਬਿਰਾਜਤ ਦੇਖ ਪਰਤਾਪ ਜਮ ਡਰਿਓ ॥ ਮਾਰੂ ਨਾਮਦੇਵ ॥

ਕਹਿ ਰਵਿਦਾਸ ਕਹਾ ਕੈਸੇ ਕੀਜੇ ॥ ਬਿਨ [੬]ਰਘੁਨਾਥ ਸਰਣ ਕਾ ਕੀ ਲੀਜੇ ॥ ਜੈਤਸਰੀ ॥ ਸਿਆਮ [੭]ਸੁੰਦ੍ਰ ਤਜ ਨੀਦ ਕਿਉਂ ਆਈ ॥ ਸੂਹੀ ਮਃ ੫ ॥ ੪੦ ॥ [੮]ਸਾਵਲ ਸੁੰਦ੍ਰ ਰਾਮਈਆ ਮੇਰਾਮਨਲਾਗਾਤੋਹ ॥ਗਉ: ਕਬੀਰ ॥ ਸੀਤਲਾ ਤੇ ਰਾਖਿਆ [੯]ਬਿਹਾਰੀ ॥ ਸੋਰਠ ਮਃ੫ ॥ ਕਿਉਂ ਮਿਤ੍ਰ ਜੀ ਉਪ੍ਰ ਲਿਖੇ ਮਹਾਤਮਾ ਹਿੰਦੂ ਹਨ ਯਾ ਖਾਲਸਾ ॥ ਸੋ ਜੇਕਰ ( ਹਿੰਦੂ ) ਅਰਥਾਤ ਬੁਰੇਸੇ ਤਦ ਸਰਬ ਬਿਆਪੀ ਪ੍ਰਮਾਤਮਾ ਦੇਨਾਮੋਂ ਮੇਂ ਤਿਨ ਕੇ ਨਾਮ ਕਿਉਂ ਲਿਖੇਸੋ ਜੇਕਰ ਲਿਖੇਹਨ ਤਾਂ ਦਸੋ ਅਵਤਾਰ ਬੋਧਕ ਕਥਾ ਕੀ ਅਰਥ ਰਖਦੀ ਹੈ ॥ ਕਿੰਤੂ ਪੂਰਬੋਕਤ ਮੂਲਰੂਪ ਵਾਕਾਂ ਦਾ ਬਿਸਤਾਰ ਦਸਮ ਗੁਰ ਗਿਰਾ ਹੈ ਸੋ ਜੇਕਰ ਉਪਰ ਲਿਖੇ ਵਾਕ ਪੁੰਨ ਰੂਪ ਹਨ ਤਾਂ ਦਸਮ ਗੁਰਬਾਣੀ ਪਾਪਰੂਪ ਕਿੰਓ ॥

---

੧ ਕਨ੍ਹਾਈ ਕ੍ਰਿਸਨ ॥ ੨ ਸਿਵਜੀ ॥ ੩ ਨਰਸਿੰਘ ਅਵਤਾਰ । ੪ ਨੀਲੇਬਸਤ੍ਰਾਂ ਵਾਲਾ ਕ੍ਰਿਸਨ ॥ ੫ ਸੰਖ ਚਕ੍ਰਗਦਾ ਪਦਮ ਅਤੇ ਮਾਲਾ ਤਿਲਕ ਜਿਸਮੇ ਬਿਰਾਜ ਰਹੇ ਹੈਂ। ਅਤੇ ਐਸਾ ਪਰਤਾਪ ਦੇਖ ਕਰ ਜਮਰਾਜ ਭੀ ਤਿਸ ਕੋਲੋਂ ਡਰਦਾ ਹੈ। ਸੋ ਐਸਾ ਰਬ ਦਾ ਰੂਪ ਹੈ ।

੬ ਰਾਮ ਚੰਦ ਰਾਘਵਾਂ ਦਾ ਨਾਥ ॥ ੭ ਸੁੰਦ੍ਰ ਸਿਆਮ ਰੰਗਵਾਲਾ ਸਰਗੁਣ ਰੂਪ॥ ੮ ਨੀਲੇ ਰੰਗਵਾਲੀ ਸੁੰਦ੍ਰ ਬਿਅਕਤੀ ॥ ੯ ਬ੍ਰਿਜ ਬਿਹਾਰੀ ਕ੍ਰਿਸ਼ਨਜੀ ॥

ਅਗੇ ਹੋਰਸੁਣੋ ਜੋ ਗੁਰਬਾਣੀ ਕੀ ਦਸਦੀ ਹੈ। ਜਰਮ ਕਰਮ ਮਛ ਕਛ ਹੁਅ ਬਰਾਹ ॥ (ਤਥਾ) ਮਛਕਛ ਕੂਰਮ ਆਗਿਆ ਅਉਤਰਾਸੀ ॥ ਪੁਨਾ (ਕਹੂੰ ਸ੍ਰਿਸਟ ਕੀ ਪ੍ਰਿਸਟਕੀ ਰਿਸਟ ਪੰਨਿਆ)। ਭਾਵ ਕਿਤੇ ਆਪ ਹੇ ਅਕਾਲ ਪੁਰਖ ਸ੍ਰਿਸ੍ਰੀਦੀ ( ਰਿਸਟ ) ਨਾਮ ਰਖਿਆ ਵਾਸਤੇ (ਪੰਨਿਆ) ਕਛੂ ਰੂਪ ਹੋਕਰ (ਪ੍ਰਿਸਟ) ਪਿਠ ਦੇ ਆਸਰੇ ਕਰ ਰਖੀ ਹੈ ॥ ਅਕਾਃ ਅੰਕ ੧੧੧ ॥ (ਪੁਨਾ) ਜਾਂਚੈ ਘਰ ਕੂਰਮਾ ਪਾਲੁ ਸਹਸ੍ਰ ਫਨੀ ਬਾਸਕ ਸੇਜ ਵਾਲੂਆ ॥ ਮਲਾਰ ਨਾਮਦੇਵ ॥ ਭਾਵ। ਜਿਸ ਅਕਾਲ ਪੁਰਖ ਦੇ ਘਰ (ਕੂਰਮਾਪਾਲੁ) ਕਛੂ ਜੋ ਪ੍ਰਿਥਮੀ ਦੇ ਨੀਚੇ ਹੈ ਸੋ ਤਿਸਦਾ (ਪਾਲੁ) ਪਲੰਘ ਹੈ ॥ ਅਤੇ ਹਜਾਰ ਫਨ ਵਾਲਾ ਸੇਸਨਾਗ ਸੇਜ ਬੰਦ ਹੈ ॥ (ਦਸਮ ਬਾਣੀ) ਕਰੋ ਮਥਨੀ ਕੂਟ ਸੁ [1]ਮੰਦ੍ਰ ਚਲੇਯੰ ॥ ਤਕਿਯੋ ਛੀਰ ਸਮੁੰਦ੍ਰ ਦੇਅੰ ਅਦੇਅੰ ॥ ੩ ॥ (ਆਦ ਬਾਣੀ) ਜਿਨ ਸਾਮੁੰਦ੍ਰ ਵਿਰੋਲਿਆ ਕਰਮੇਰ ਮਧਾਣ ॥ ਚਉਦਹ ਰਤਨਨਿਕਾਲਿਅਨਕੀਤੋਨੁਚਨਾਣ॥ ਰਾਮਕਲੀਵਾਰਤੀਜੀ॥ (ਪੁਨਾ) ਪਾਣੀ ਵਿਚੋਂ ਰਤਨ ਉਪੰਨੇ ਮੇਰਕੀਆ ਮਾਧਾਣੀ॥ ਵਾਰ ਮਾਝ ਸਃ੨੬ ॥ (ਪੁਨਾ) ਰਤਨ ਉਪਾਇ ਧਰੇ ਖੀਰ ਮਥਿਆ ਹੋਰ ਭੁਖਲਾਏ ਜਿ ਅਸੀ ਕੀਆ ॥ ਕਹਿ ਨਾਨਕ ਛਪੇ ਕਿਉਂ ਛਪਿਆ ਏਕੀਏਕੀ ਵੰਡਦੀਆ॥ ਆਸਾ ਮਃ ੧ ॥ ( ਪੁਨਾ ) ਰਤਨਾਂ ਦਾ ਨਾਮ ॥ ਅੰਮ੍ਰਿਤ ਸਸੀ ਧੇਨ ਲਛਮੀ

੧ ਸਮੇਰ ਪਰਬਤ (ਜਥਾ) ਮੇਰਕੀਓ ਮਾਧਾਣੀ ॥

ਕਲਪਤਰ ਸਿਖਰਿ ਸੁਨਾਗਰ ਨਦੀਚੇ ਨਾਥੰ॥ ਭਾਵ॥ ਇਤ੍ਯਾ
ਦਿਕ ਵਸਤੂਆਂ ਭੀ ਸੁਮੁੰਦ੍ਰ ਵਿਚੋਂ ਨਿਕਲੀਆਂ॥ ਕਰਮ ਕਰ
ਖਾਰ ਮਫੀਟ ਸਿਰੀ॥ ਧਨਾਃ ਤ੍ਰਿਲੋਚਨ ॥ (ਤਥਾ)
ਗਾਵਨ ਤੁਧਨੋ ਰਤਨ ਉਪਾਏ ਤੇਰੇ ਅਠਸਠ ਤੀਰਥ ਨਾਲੇ
॥ ਸੋ ਕਿਉਂ ਮਿਤ੍ਰਜੀ ਏਹੀ ਕਥਾ ਦਸਮ ਗੁਰਜੀ ਨੇ ਰਖੀ
ਹੈ ਕਿ ਕੁਛ ਹੋਰ॥ ਸੋ ਜੈਸੇ ਏਥੇ ਕਿਸੀ ਅਰਥਨੂੰ ਲੈਕੇ
ਰਖੀਹੈ ਤੈਸੇ ਹੀ ੧੦ਮ ਗੁਰ ਬਾਣੀ ਸਮਝੋ ॥ ਮਛ ਕਛ
ਨਰ ਨਾਰਾਇਣ ਤਥਾ ਮੋਹਨੀ ਅਵਤਾਰ ਇਤੀ॥
(ਪੁਨਾ) ਦਾੜਾਂ ਅਗ੍ਰੇ ਪ੍ਰਿਥਮਿ ਧਰਾਇਣ॥ ਅਤੇ ਮਛ ਕਛ
ਹੁਅ ਬਰਾਹ ਜਮਨਾ ਕੇ ਕੂਲ ਖੇਲ ਖੇਲਿਓ ਜਿਨ ਗਿੰਦ
ਜੀਉ॥ ਸ੍ਵੈਯੇ ਮਹਲੇ ਚੌਥੇ ਕੇ॥ ਸੋ ਇਸ ਪੰਗਤੀ ਦਾ
ਬਿਸਤਾਰ ਬਰਾਹ ਅਵਤਾਰ ਦੀ ਕਥਾ ਹੈ॥ ਇਤੀ॥

ਅਥ ਨਰਸਿੰਘ ਔਤਾਰ॥ ਪਾਧਰੀਛੰਦ॥ਪ੍ਰਹਲਾਦ ਭਗਤ
ਲਿਨੋਹੁ ਅਵਤਾਰ॥ ਸਭ ਕਰਨ ਕਾਜ ਸੰਤਨ ਉਧਾਰ।
ਚਟਸਾਰ ਪੜਨ ਸਉਪਿਯੋ ਨ੍ਰਿਪਾਲ॥ ਪਟੀ ਯਹਿ ਕਹਿਯੋ
ਲਿਖ ਦੇ ਗੁਪਾਲ॥ ੪॥ ਇਕ ਦਿਯੋਸ ਗਯੋ ਚਟ ਸਾਰ
ਨ੍ਰਿਪੰ॥ ਚਿਤ ਚੌਕ ਰਹਿਯੋ ਸੁਭ ਦੇਖ ਸੁਤੰ॥ ਜੋ ਪੜ੍ਹਿਯੋ
ਦਿਜਤੇ ਸੁਅ ਤਾਹਿ ਰੜੇ॥ ਨ੍ਰਿਭੈ ਸਿਸ ਨਾਮ ਗੁਪਾਲ ਪੜੇ॥
੫॥ ਸੁਨ ਨਾਮ ਗੁਪਾਲ ਰਿਸਿਯੋ ਅਸੁਰੰ॥ ਬਿਨ ਮੋਹਿ ਸੁ
ਕੌਣ ਭਜੋ ਦੁਸਰੰ॥ ਗਹਿਮੂੜ ਚਲੇ ਸਿਸ ਮਾਰਨ ਕੋ॥
ਨਿਕਸੋਬ ਗੁਪਾਲ ਉਬਾਰਨ ਕੋ॥ ਗਰਜੇ ਨਰਸਿੰਘ ਨਰਾਂਤ

ਕਰੈ ॥ ਦ੍ਰਿਗ ਰਤ ਕੀਏ ਮੁਖ ਸ੍ਰੌਣਭਰੈ ॥ ੯ ॥

ਲੌ ਸੁਣੋ ਇਸੀ ਦੇ ਮੁਕਾਬਲੇ ਮੇਂ ਗੁਰੂ ਜੀ ਕੀ ਫੁਰਮੌਂਦੇ ਹਨ ॥ ਭੈਰਉ ਮਃ ੩ ॥ ਪਿਤਾ ਪ੍ਰਹਲਾਦ ਪੜਨ ਪਠਾਇਆ ॥ ਲੈ ਪਾਟੀ ਪਾਧੈ ਕੈ ਆਇਆ ॥ ਨਾਮ ਬਿਨਾ ਨਹ ਪੜਉ ਅਚਾਰ ॥ ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥ ਪੁਤ੍ਰ ਪ੍ਰਹਲਾਦ ਸਿਉ ਕਹਿਆ ਮਾਇ॥ਪਰਵਿਰਤ ਨ ਪੜਹੁ ਰਹੀ ਸਮਝਾਇ ॥ ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥ ਜੇ ਹਰਿ ਛੋਡਉ ਤਉ ਕੁਲ ਲਾਗੈ ਗਾਲ ॥ ਪ੍ਰਹਲਾਦ ਸਭ ਚਾਟੜੇ ਵਿਗਾਰੇ ॥ ਹਮਰਾ ਕਹਿਆ ਨ ਸੁਣੇ ਆਪਨੇ ਕਾਰਜ ਸਵਾਰੇ॥ ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥ ਦੁਸ਼ਟ ਸਭਾ ਕਾ ਕਿਛ ਨ ਵਸਾਈ॥ਸੰਡੈ ਮਰਕੈ ਕੀ ਪੁਕਾਰ ॥ ਸਭੇ ਦੈਂਤ ਰਹੇ ਝਖ ਮਾਰ ॥ ਭਗਤ ਜਨਾ ਕੀ ਪਤ ਰਾਖੈ ਸੋਈ ॥ ਕੀਤੇ ਕੈ ਕਹਿਐ ਕਿਆ ਹੋਈ ॥ ਕਿਰਤ ਸੰਜੋਗੀ ਦੈਂਤ ਰਾਜੁ ਚਲਾਇਆ ॥ ਹਰਿ ਨ ਬੂਝੈ ਤਿਨ ਆਪ ਭੁਲਾ-ਇਆ ॥ ਪੁਤ੍ਰ ਪ੍ਰਹਲਾਦ ਸਿਉਂ ਵਾਦੁ ਰਚਾਇਆ ॥ ਅੰਧਾ ਨ ਬੂਝੈ ਕਾਲ ਨੇੜੈ ਆਇਆ ॥ ਪ੍ਰਹਲਾਦ ਕੋਠੇ ਵਿਚ ਰਾਖਿਆ ਬਾਰਿ ਦੀਆ ਤਾਲਾ ॥ ਨਿਰਭਉ ਬਾਲਕ ਮੂਲ ਨ ਡਰਈ ਮੇਰੈ ਅੰਤ੍ਰ ਗੁਰ ਗੋਪਾਲਾ ॥ ਕੀਤਾ ਹੋਵੈ ਸਰੀਕੀ ਕਰੈ ਅਣ ਹੋਂਦਾ ਨਾਉ ਧਰਾਇਆ ॥ ਜੋ ਧੁਰ ਲਿਖਿਆ ਸੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ ॥ ਪਿਤਾ ਪ੍ਰਹਲਾਦ ਸਿਉ ਗੁਰਜ਼ ਉਠਾਈ ॥ ਕਹਾਂ ਤੁਮਾਰਾ ਜਗਦੀਸ ਗੁਸਾਈ ॥ ਜਗ

ਜੀਵਨ ਦਾਤਾ ਅੰਤ ਸਖਾਈ ॥ ਜਹ ਦੇਖਾ ਤਹ ਰਹਿਆ ਸਮਾਈ ॥ ਥੰਮ ਉਪਾੜ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਂਤ ਮਾਰ ਪਚਾਇਆ ॥ ਭਗਤਾਂ ਮਨ ਅਨੰਦ ਵਜੀ ਵਧਾਈ ॥ ਅਪਣੇ ਸੇਵਕ ਕਉ ਦੇ ਵਡਿਆਈ ॥ ਜਮਣ ਮਰਨਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੇ ਲਿਖ ਪਾਇਆ ॥ ਪ੍ਰਹਲਾਦ ਕੇ ਕਾਰਜ ਹਰਿਆਪ ਦਿਖਾਇਆ॥ ਭਗਤਾਂ ਕਾ ਬੋਲ ਆਗੈ ਆਇਆ ॥ ਦੇਵ ਕੁਲੀ ਲਖਮੀ ਕਉ ਕਰਹਿ ਜੈਕਾਰ ॥ ਮਾਤਾ ਨਰ ਸਿੰਘ ਕਾ ਰੂਪ ਨਿਵਾਰ ॥ ਲਖਮੀ ਭਉ ਕਰੈ ਨ ਸਾਕੈ ਜਾਇ॥ਪ੍ਰਹਲਾਦ ਜਨ ਚਰਨੀ ਲਾਗਾ ਆਇ॥

ਸੋ ਇਸੀ ਭਾਵ ਦਾ ਪ੍ਰਸੰਗ ਉਤਮ ਜਾਨਕਰ ਭਾਈ ਗੁਰਦਾਸ ਨੇ ਕਥਨ ਕੀਤਾ ਹੈ॥ (ਜਥਾ) ਘਰ ਹਰਨਾਖਸ ਦੈਂਤ ਦੇ ਕਲਰ ਕਵਲ ਭਗਤ ਪ੍ਰਹਲਾਦ ॥

ਕਿਉਂ ਕੁਤਰਕਾ ਸਿੰਘ ਜੀ ਏਹ ਕਥਾ ਇਤਿਹਾਸ ਰੂਪ ਹੈ ਯਾ ਨਹੀਂ ॥ (ਪੁਨਾ) ਏਹ ਦਸੋ ਕਿ ਨਰ ਸਿੰਘ ਅਵਤਾਰ ਅਤੇ ਪ੍ਰਹਲਾਦ ਭਗਤ॥ਹਿੰਦੂ ਹਨ ਯਾ ਖਾਲਸਾ ਸੋ ਜੇਕਰ (ਹਿੰਦੂ) ਅਰਥਾਤ ਬੁਰੇ ਸਨ ਤਾਂ ਭਗਤੀ ਸੰਬੰਧਤ ਤਿਨਾਂ ਦੀ ਕਥਾ ਸ੍ਰੀ ਗੁਰੂ ਅਮਰਦੇਵ ਜੀ ਨੇ ਕਿਉਂ ਲਿਖੀ॥ਅਤੇ ਜੇਕਰ ਉਕਤ ਮਹਾਤਮਾ ਸਿਖ ਹਨ, ਤਾਂ ਫੇਰ ਤੁਹਾਡਾ ਬ੍ਰਾਟਬਿਅਰਥ ਹੋਇਆ ਜੇਹੜਾ ਉਪ੍ਰਲੀ ਕਥਾ ਨੂੰ ਹਿੰਦੂ ਪਦਵੀ ਦੇਣੇ ਦੇ ਜੋਗ ਦਸਿਆ॥ਇਤੀ

## ਬਾਵਨ ਅਵਤਾਰ ਕਥਨੰ

ਬਲ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ-

ਭਾਰ ਅਫਾਰੀ ॥ ਬਿਨ ਗੁਰ ਪੂਛੈ ਜਾਇ ਪਇਆਰੀ ॥ ਗਉ: ਮ: ੧ ॥ ਅਸ: ੮ ॥ ਨਰਾਜਛੰਦ ॥ ਅਫਾਇ ਪਾਵ ਭੂਮਦੈ ॥ ਬਿਸੇਖ ਭੂਪ ਕੀਰਤ ਲੈ ॥ ੭ ॥ (ਪੁਨਾ) ਪ੍ਰਭਾਤੀ ਮ: ੧ ॥ ਕਰਉ ਅਫਾਈ ਧਰਤੀ ਮਾਂਗੀ ਬਾਵਨ ਰੂਪ ਬਹਾਨੈਂ ॥ ਕਿਉ ਪਇਆਲ ਜਾਇ ਕਿਉ ਛਲੀਐ ਜੇ ਬਲਰੂਪ ਪਛਾਨੈ ॥ ਅਸਟ: ਅੰ: ੪ ॥

ਚੌ:] ਬਿਸਨ ਪ੍ਰਸੰਨ ਪ੍ਰਤਛ ਹੁਐ ਕਹਾ ॥ ਚੋਬਦਾਰ ਦੁਆਰੈ ਹੁਐ ਰਹਾ ॥ ਕਹਿਯੋ ਚਲੇ ਤਬ ਲਗੈ ਕਹਾਨੀ ॥ ਜਬ ਲਗ ਗੰਗ ਜਮਨ ਕੋ ਪਾਨੀ ॥੨੫॥ ਕਹਿਨਾਮਾ ਭਗਤ ਬਸ ਕੇਸਵ ਅਜਹੂ ਬਲਕੇ ਦੁਆਰ ਖਰੋ ॥ ਮਾਰੂ ਨਾਮ ਦੇਓ ॥ ਗੁਣ ਗਾਵੈ ਬਲਿਰਾਉ ਸਪਤ ਪਤਾਲ ਬਸੰਤੋ ॥

ਸ੍ਵੈਯੇ ਮ: ਦੂਜੇ ਕੇ ਅੰਕ ੧੦ ॥ ਦੋ:) ਜਿਹ ਸਾਧਨ ਸੰਕਟ ਪਰੈ ਤਹ ਤਹ ਭਏ ਸਹਾਇ ॥ ਦੁਆਰ ਪਾਲ ਹੁਐ ਦਰਬ ਸੇ ਭਗਤ ਹੇਤ ਹਰਿ ਰਾਇ ॥ ੨੬ ॥ ਸੋ ਇਸੀ ਭਾਵ ਦਾ ਪ੍ਰਸੰਗ ਉਤਮ ਜਾਣਕਰ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਕਥਨ ਕੀਤਾ ਹੈ ॥ (ਪੁਨਾ) ਬਲ ਰਾਜਾ ਘਰ ਅਪਨੇ ਅੰਦਰ ਬੈਠਾ ਜਗ ਕਰਾਵੈ ॥ ਬਾਵਨ ਰੂਪੀ ਆਇਆ ਚਾਰ ਬੇਦ ਮੁਖ ਪਾਠ ਸੁਨਾਵੈ ॥ ਰਾਜੇ ਅੰਦਰ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ॥ ਅਛਲ ਛਲਣ ਤੁਧ ਆਇਆ ਸੁਕ੍ਰ ਪਰੋਹਤ ਕਹਿ ਸਮਝਾਵੈ ॥ ਕਰੌਂ ਅਫਾਈ ਧਰਤ ਮੰਗ ਪਿਛੌਂ ਦੇਇ ਤ੍ਰਿਹੁ ਲੋਅ ਨ ਮਾਵੈ ॥ ਦੁਇ

ਕਰਵਾ ਕਰ ਤਿੰਨ ਲੋਅ ਬਲਿ ਰਾਜਾ ਲੈ ਮਗਰ ਮਿਣਾਵੈ ॥ ਬਲਿਛਲ ਆਪ ਛਲਾਇਅਨੁ ਹੋਇ ਦਇਆਲ ਮਿਲੈ ਗਲ ਲਾਵੈ ॥ ਦਿਤਾ ਰਾਜ ਪਤਾਲਦਾ ਹੋਇ ਅਧੀਨ ਭਗਤਿ ਜਸ ਗਾਵੈ ॥ ਹੋਇ ਦਰਵਾਨ ਮਹਾਂ ਸੁਖ ਪਾਵੈ॥੩॥

ਸੋ ਇਸੀ ਪ੍ਰਕਾਰ ੨੩ ਭਗਤਾਂ ਦਾ ਪ੍ਰਸੰਗ ਭਾਈ ਗੁਰ ਦਾਸ ਜੀ ਨੇ ਕਥਨ ਕੀਤਾ ਹੈ ॥ ਸੋ ਬੀਜ ਰੂਪ ਉਕਤ ਭਗਤਾਂ ਦੀ ਕਥਾ ਆਦਿ ਗੁਰ ਬਾਣੀ ਮੇਂ ਭੀ ਮਿਲਦੀ ਹੈ ॥

ਇਸੀ ਤੇ ਜਿਨਾਂ ਮੇਂ ਸੇ ਕਈਕ ਭਗਤਾਂ ਦੀ ਕਥਾ ਬਜਾਏ ਸਾਖੀ ਪ੍ਰਮਾਣ ਕੇ ਦਸਮ ਗੁਰ ਜੀ ਨੇ ਅਪਨੀ ਮੁਖਾਰ ਬਿੰਦ ਰਚਨਾਂ ਮੇਂ ਰਖਣੀ ਕੀਤੀ ਹੈ ॥

## ਅਥ ਪਰਸਰਾਮ ਅਵਤਾਰ

ਸਹਸਬਾਹੁ ਮਧੁਕੈਟ ਮਹਖਾਸਾ ॥ ਹਰਿਨਾਖਸ ਲੇ ਨਖਹੁ ਬਿਧਾਸਾ ॥ ਰਕਤ ਬੀਜ ਕਾਲ ਨੇਮ ਬਿਦਾਰੇ ॥ ਦੈਤ ਸੰਘਾਰ ਸੰਤ ਨਿਸਤਾਰੇ ॥ ਸੋ ਬੀਜ ਰੂਪ ਇਨਾਂ ਤੁਕਾਂ ਦਾ ਭਾਵ ਜੈਸੇ ਆਦਿ ਬਾਣੀ ਮੇਂ ਹੈ ਸੋ ਤੈਸੇ ਇਸ ਦਸਮ ਕਥਾ ਮੇਂ ਹੈ ॥ ਕਿੰਤੂ ਪਰਸਰਾਮ ਅਵਤਾਰ ਹੋਕਰ ਸਹੰਸ੍ਰਬਾਹੂ ਨੂੰ ( ਬਿਧਾਸਾ ) ਮਾਰਿਆ ॥ ਅਤੇ ੧੪ਵਾਂ ਬਿਸ਼ਨ ਅਵਤਾਰ ਹੋਕਰ ਉਸ ਪ੍ਰਮੇਸ਼ਰ ਨੇ ਮਧੂ ਅਤੇ ਕੈਟਭ ਕੋ ਮਾਰਿਆ ॥ ਜਿਸ ਦੀ ਕਥਾ ਅਗੇ ਗੁਰੂ ਜੀ ਨੇ ਲਿਖੀ ਹੈ ॥ ਅਤੇ ਹਰਨਾਖਸ ਦੈਤ ਨੂੰ ਨ੍ਰਸਿੰਘ ਰੂਪ ਹੋਕਰ ਮਾਰਿਆ ॥ ( ਪੁਨਾ ) ਅਪਨੇ ਪ੍ਰਹਲਾਦ ਆਦਿਕ ਭਗਤਾਂ ਨੂੰ

ਦੁਸ਼ਮਨਾ ਕੋਲੋਂ ਬਚਾਇਆ ॥ ਇਤੀ ॥

ਅਗੇ ਬ੍ਰਹਮਾ ਅਵਤਾਰ ਅਤੇ ਰੁਦ੍ਰ ਦੀ ਬਾਬਤ ਗੁਰੂ ਜੀ ਦਸਦੇ ਹਨ ॥ ਮਾਰੂ ਮ: ੩॥ ਮਾਇਆ ਮਾਈ ਤ੍ਰਿਗੁਣਪ੍ਰਸੂਤ ਜਮਾਇਆ॥ ਚਾਰੇਵੇਦਬ੍ਰਹਮੇਨੂੰਫੁਰਮਾਇਆ ॥ ਵਰ੍ਹੇਮਾਹ ਵਾਰ ਥਿਤੀ ਕਰ ਇਸ ਜਗ ਮਹਿ ਸੋਝੀ ਪਾਇਦਾ (ਪੁਨਾ)ਸਾਮਵੇਦਰਿਗਜੁਜਰਅਥਰਬਣੁ॥ਬ੍ਰਹਮੇਮੁਖਮਾਇਆ ਹੈ ਤ੍ਰੈਗੁਣ ॥ ਮਾਰੂ ਸੋਲਹੇ ਮ: ੧ ॥ (ਪੁਨਾ) ਪਉੜੀ॥ ਬ੍ਰਹਮਾ ਬਿਸਨ ਮਹੇਸ ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥ ਦਸ ਅਵਤਾਰੀ ਰਾਮ ਰਾਜਾ ਆਇਆ ॥ ਦੈਤਾ ਮਾਰੇ ਧਾਇਹੁਕਮ ਸਬਾਇਆ॥ ਵਾਰ ਮਲਾਰ ਮ: ੩॥

(ਪੁਨਾ) ਏਕਾ ਮਾਈ ਜੁਗਤਿ ਵਿਆਈ ਤਿਨ ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕ ਭੰਡਾਰੀ ਇਕ ਲਾਏ ਦੀਬਾਣੁ ॥ ਜਿਵ ਤਿਸ ਭਾਵੈ ਤਿਵੈਚਲਾਵੈ ਜਿਵ ਹੋਵੈ ਫੁਰਮਾਣੁ॥ ਓਹੁ ਵੇਖੈ ਓਨਾਂ ਨਦਰ ਨ ਆਵੈ ਬਹੁਤਾ ਏਹੁ ਵਿਡਾਣੁ ॥ਜਪਜੀ॥

ਭਾਵ ਅਰਥ- ਇਨਾਂ ਦਾ ਦਰਜਾ ਗੁਰੂ ਜੀ ਨੇ (ਤਿਨ ਚੇਲੇ) ਅਰਥਾਤ ਉਸ ਅਕਾਲ ਪੁਰਖ ਦੇ ਸਿਸ ਅਤੇ (ਪਰਵਾਣੁ) ਤਿਸਦੀ ਸਭਾ ਦੇ ਮੁਖੀਏ ਦਸਿਆ॥ਅਤੇ ਮੁਖ ਭਗਤਾਂ ਵਿਚੋਂ ਪ੍ਰਮੇਸੁਰ ਦਾ ਜਸ ਗਾਵਣ ਵਾਲੇ ਭੀ ਤਿਨਾਂ ਨੂੰ ਦਸਿਆ ॥ (ਜਥਾ) ਗਾਵਹਿ ਈਸ਼ਰ ਬ੍ਰਹਮਾਂ ਦੇਵੀ ਸੋਹਨ ਤੇਰੇ ਸਦਾ ਸਵਾਰੇ ॥ ਭਾਵ ॥ ਸ਼ਿਵ ਅਤੇ ਬ੍ਰਹਮਾ (ਪੁਨਾ) ਦੇਵੀ ਹੇ ਵਾਹਿਗੁਰੂਸਵਾਰਕੇ ਤੈਨੂੰ ਗਾਂਵਦੇ ਹਨ ਇਸੀ ਤੇ ਤੇਰੇ ਦਰਬਾਰ

ਮੇਂ ਸੋਭਨੀਕ ਹੋ ਰਹੇ ਹਨ॥ (ਪੁਨਾ) ਬ੍ਰਹਮਾ ਗੁਣਉਚਰੇ ਜਿਨ ਹੁਕਮਿ ਸਭ ਸ੍ਰਿਸ਼ਟ ਸਵਾਰੀ॥ ਸ੍ਵੈਯੇ ਮ: ੨ ॥ ੯ ॥

(ਪੁਨਾ) ਬ੍ਰਹਮ ਮਹੇਸ਼ ਸਿਧ ਮੁਨ ਇੰਦ੍ਰਾ ਭਗਤਿ ਦਾਨ ਜਸ ਮੰਗੀ॥ ਕਲਿਆਨ ਮ: ੫ ॥ ੩ ॥

ਕਿਓਂ ਮਿਤ੍ਰ ਜੀ॥ ਜੋ ਪ੍ਰਮੇਸ਼ਰ ਦਾ ਜਸ ਕਰਨੇ ਵਾਲੇ ਅਤੇ ਉਤਪਤਿ ਪਾਲਨਾ ਸੰਘਾਰਾਦਿਕ ਸੇਵਾ ਕਰਨੇ ਵਾਲੇ ਮੁਖ ਭਗਤ ਤੇ ਕਿਆ ਫੇਰ ਤਿਨਾਂ ਦੀ ਕਥਾ ਦਾ ਪਾਪ ਕੀ ਕਿੰਤੂ ਜੋ ਦਾਸਨ ਕੀ ਉਸਤਤ ਸਾ ਹਰਿ ਕੀ ਵਡਿਆਈ॥ ਇਸ ਹੇਤੂਸੇ ਦਾਸਾਂਦੀ ਕਥਾ ਉਚਾਰਨੀ ਪੁੰਨ ਰੂਪਹੈ। ਇਤੀ॥ ਅਗੇ ੧੩ਵਾਂ ਅਤੇ ੧੪ਵਾਂ ਅਵਤਾਰ ਪਿਛੇ ਸਿਧ ਕਰ ਆਏ ਹਾਂ ਮਾਰੂ ਦੇ ਸੋਲਹੇ ਯਾਰਵੇਂ ਮੇਂ॥ ਅਤੇ ਐਸੇ ਹੀ ਅਰਹੰਤ ਅਵਤਾਰ ਦੇ ਬਾਰੇ ਮੇਂ ਜੋ ਕੁਛ ਵਾਰ ਮਾਝਦੀ ਸ਼ਲੋਕ ੨੬॥ ਮੇਂ ਗੁਰੂ ਜੀ ਨੇ ਦਸਿਆ ਹੈ॥ ਸੋ ਕਥਾ ਏਥੇ ੧੦ਮ ਬਾਣੀ ਮੇਂ ਹੈ॥ ਅਤੇ ਧਨੰਤ੍ਰ ਅਵਤਾਰ ਚੌਦਾਂ ਰਤਨਾਂ ਮੇਂ ਸੇ ਹੈ॥ (ਪੁਨਾ) ਸੂਰਜ ਅਤੇ ਚੰਦ੍ਰਮਾਂ ਭੀ ਵੈਸੇ ਹੀ ਗੁਰਬਾਣੀ ਸੇ ਸਿਧ ਹੈ॥ (ਜਥਾ) ਆਪੀ ਨੈ ਆਪ ਸਾਜ ਆਪ ਪਛਾਣਿਆ॥ ਅੰਬਰ ਧਰਤ ਵਿਛੋੜ ਚੰਦੋਆ ਤਾਣਿਆ॥ ਵਿਣਥੰਮ੍ਹਾ ਗਗਨੁ ਰਹਾਇ ਸ਼ਬਦ ਨੀਸਾਣਿਆ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥ ਕੀਏ ਰਾਤ ਦਿਨੰਤ ਚੋਜ ਵਿਡਾਣਿਆ॥ ਤੀਰਥ ਧਰਮ ਵੀਚਾਰ ਨਾਵਣ ਪੁਰ ਬਾਣਿਆ॥ ਵਾਰ ਮਲਾਰ ਮ: ॥੨॥

(ਪੁਨਾ) ਦੁਤ ਚੰਦ ਦਿਨੀਸਹ ਦੀਪ ਦਈ॥ ਜਿਹ ਪਾਵਕ ਪੌਨ ਪ੍ਰਚੰਡ ਮਈ॥ ਸੋ ਇਸ ਪ੍ਰਕਾਰ ਏਹ ਦੋਵੇਂ ਮਹਾ-ਤਮਾ ਈਸ਼ਰ ਰਚਤ ਸਭਕੇ ਸੁਖਦਾਈ ਹੈਂ॥ ਅਤੇ ਪ੍ਰਮੇਸੁਰ ਕੋ ਜਪਤੇ ਹੂਏ ਕਲਿਆਨ ਸਰੂਪ ਹਨ॥ (ਪੁਨਾ) ਕਰਿ ਪ੍ਰਗਾਸ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸੁ॥ ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦ॥ ਮਾਰੂ ਅਸ੍ਰਃ॥ ਮਃ ੫॥ ਅੰਕ ੩॥ ਭਾਵ॥ ਏਹ ਐਸੇ ਸ਼ਾਂਤ ਰੂਪ ਹਨ ਜੋ ਪਵਿਤ੍ਰ ਜਗਾ ਅਤੇ ਅਪਵਿਤ੍ਰ ਜਗਾ ਤਿਨਾ ਦੀਆਂ ਕਿਰਣਾ ਪ੍ਰਕਾਸ਼ ਕਰਦੀਆਂ ਹਨ ਪ੍ਰੰਤੂ ਮਨ ਮੇਂ ਬਿਖਾਦ ਕੁਛ ਨਹੀਂ ਕਰਦੇ॥ (ਪੁਨਾ) ਸਸੀਅਰ ਸੂਰ ਨਾਮ ਉਲਾਸੈ ਸੈਲ ਲੋਅ ਜਿਨ ਉਧਰਿਆ॥ ਅਤੇ ਜੇਹੜਾ ਸੰਕਾਵਾਦੀ ਨੇ ਚੰਦ ਦੇ ਕਲੰਕ ਪਰ ਅਸਚਰਜ ਹੋਣਾ ਮੰਨਿਆ ਹੈ॥ ਸੋ ਤਾਂ ਗੁਰੂ ਜੀ ਭੀ ਲਿਖਕਰ ਫੁਰਮੌਂਦੇ ਹਨ॥ (ਜਥਾ) ਸੰਕਰਾ ਮਸਤਕ ਬਸਤਾ ਸੁਰਸਰੀ ਇਸਨਾਨਰੇ॥ ਕੁਲਜਨ ਮਧੇ ਮਿਲਿਓ ਸਾਰਗ ਪਾਨਰੇ॥ ਕਰਮ ਕਰ ਕਲੰਕ ਮਫੀਟਸਿਰੀ॥ ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ॥ ਸੁਆਰਥੀ ਪੰਖੀ ਰਾਇ ਗਰੜ ਤਾਚੇ ਬਾਂਧਵਾ॥ ਕਰਮ ਕਰ ਅਰਣ ਪਿੰਗਲਾਰੀ॥ ਸੋ ਇਸ ਪ੍ਰਕਾਰ ਪੂਰਬਲਾ ਕਰਮ ਅਮੀਟ ਦਸਿਆ॥ ਸੋ ਤਾਂਤੇ ਗੁਰ ਬਚਨਾ ਨੂੰ ਆਪ ਜਥਾਰਥ ਸਮਝੋ ਕਿੰਤੂ ਜੀਵ ਦੀ ਬੁਧੀ ਅਸਮ੍ਰਥ ਹੈ॥

॥ ਚੰਦ ਅਤੇ ਸੂਰਜ ਇਤੀ ॥

## ਅਥ ਰਾਮਾ ਅਵਤਾਰ ਕਥਨੰ

ਸੋ ਜੋ ਜੋ ਕੌਤਕ ਰਾਮ ਚੰਦ੍ਰ ਜੀ ਦਾ ਇਸ ਦਸਮ ਗੁਰ ਬਾਣੀ ਮੇਂ ਕਥਨ ਹੈ ਸੋ ਸੋ ਅਸੀ ਆਦਿ ਬਾਣੀ ਸੇ ਸਿਧ ਕਰਦੇ ਹਾਂ ਅਤੇ ਨਾਲੇ ਇਸ ਦਸਮ ਕਥਾ ਦੇ ਰਚਨੇ ਸੇ ਅਤੀ ਉਤਮ ਉਪਦੇਸ਼ ਭੀ ਹੁੰਦਾ ਹੈ ॥ (ਜਥਾ) ਸੁਨਹੁ ਉਪਜੇ ਦਸ ਅਵਤਾਰਾ ॥ ਮਾਰੂ ਸੋਲਹੇ ਮਃ ੧ ॥ ਜਿਨਾਂ ਦਸਾਂ ਵਿਚੋਂ ਰਾਮਚੰਦ੍ਰ ਜੀ ਮੁਖਹਨ ॥ ਅਤੇ ਪਿਤਾ ਦਾ ਸਤ ਬਚਨ ਮੰਨ ਕਰ ਬਨਬਾਸ ਨੂੰ ਗਵਨ ਕੀਤਾ ॥ ਇਸਤੇ ਉਪਦੇਸ ਹੁੰਦਾ ਹੈ ਕਿ ਪਿਤਾ ਦਾ ਬਚਨ ਐਸੇ ਹੀ ਸਭ ਨੂੰ ਮੰਨਣਾ ਜੋਗ ਹੈ ॥ ਅਤੇ ਸਾਥਹੀ ਪ੍ਰਿਅ ਭਾਈ ਅਤੇ ਸੀਤਾ ਸੁਪਤਨੀ ਕਿੰਤੂ ਭਾਈਆਂਦਾ ਪਿਆਰ ਹੋਵੇ ਤਾਂ ਐਸਾ ਹੀ ਹੋਣਾ ਚਾਹੀਏ ॥ ਅਤੇ ਸਭ ਇਸਤ੍ਰੀਆਂ ਨੂੰ ਪਤਿਬ੍ਰਤ ਭਾਵ ਸੀਤਾ ਕੇ ਸਦ੍ਰਿਸ਼ ਰਖਣਾ ਚਾਹੀਏ ॥ ਕਿੰਤੂ ਜਿਸਨੇ ਜੰਗਲਦੇ ਦੁਖਾਂ ਨੂੰ ਝਲਿਆ ਅਤੇਪਿਆਰੇਪਤੀਦਾ ਸਾਥ ਨਹੀਛਡਿਆ॥ਸੋ ਹੁਣ ਗੁਰਬਾਣੀ ਸੁਣੋ ਜੋ ਤਿਨਾਂ ਦੇ ਬਾਰੇਮੇਂ ਕੀ ਕੁਛਦਸਦੀ ਹੈ ॥ ਗੁਰਮੁਖ ਬਾਂਧਿਓ ਸੇਤ ਬਿਧਾਤੇ ॥ ਲੰਕਾ ਲੂਟੀ ਦੈਤ ਸੰਤਾਪੇ ॥ ਰਾਮਚੰਦ ਮਾਰਿਓ *ਅਹਰਾਵਣ ॥ †ਭੇਦ ਬਿਭੀਖਨ ਗੁਰਮੁਖ ਪਰਚਾਇਣ ॥ ਗੁਰਮੁਖਿ ਸਾਇਰ ਪਾਹਨ ਤਾਰੇ ॥ ਗੁਰਮੁਖ ਕੋਟ ‡ਤੇਤੀਸ ਉਧਾਰੇ॥ ਸਿਧ ਗੋਸਟ ਅੰਕ ੪੦ (ਪੁਨਾ) ਦੇਵਾ ਪਾਹਿਨ ਤਾਰੀਅਲੇ ॥ ਰਾਮ ਕਹਤ

---

* ਰਾਵਣ ॥ † ਬਿਭੀਛਨ ਦੇ ਭੇਦ ਦੇਣੇ ਸੇ ॥ ‡ ਤੇਤੀ ਕ੍ਰੋੜ ਦੇਵਤੇਦਾ ਉਧਾਰ ।

*ਜਨ ਕਸ ਨ ਤਰੇ ॥ ਗਉੜੀ ਨਾਮਦੇਵ ॥ (ਪੁਨਾ) ਗੁਰਮਤ ਕ੍ਰਿਸਨ ਗੁਵਰਧਨ ਧਾਰੇ ॥ ਗੁਰ ਮਤ ਸਾਇਰ ਪਾਹਨ ਤਾਰੇ ॥ ਮਾਰੂ ਸੋਲਹੇ ॥ ਮਃ ੧ ॥ ਅੰਃ ੨੦। (ਪੁਨਾ) ਦਾਧੀਲੇ † ਲੰਕਾ ਗੜ ਉਪਾੜੀ ਲੇਰਾਵਣ ਬਣ ‡ ਸਲ ਬਿਸਲ ਆਣ ਤੋਖੀਲੇ ਹਰੀ। ਕਰਮ ਕਰ ਕਛੌਟੀ ਮਫੀਟਸਿਰੀ ॥ ਧਨਾਸਰੀ ਤ੍ਰਿਲੋਚਨ ॥ (ਪੁਨਾ) ਬੇਢੀ ਕੇ ਗੁਨ ਸੁਨਰੀ ਬਾਈ ਜਲਧ ਬਾਂਧ ਧ੍ਰਬਾਪਿਓ ਹੋ ॥ ਨਾਮੇ ਕੇ ਸੁਆਮੀ §ਸੀਅ ਬਹੋਰੀ ਲੰਕ ਬਿਭੀਖਨ ਆਪਿਓ ਹੋ॥ ਸੋਰਠ ਨਾਮਦੇਵ (ਪੁਨਾ) ਰਾਵਣ ਕੈਸਾ ਪ੍ਰਤਾਪੀ ਸੀ ॥ ਲੰਕਾ ਸਾ ਕੋਟ ਸਮੁੰਦਸੀ ਖਾਈ ॥ ਤਿਹ ਰਾਵਨ ਘਰ ਖਵਰ ਨ ਪਾਈ ॥ ਇਕਲਖ ਪੂਤ ਸਵਾ ਲਖਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥ ਚੰਦ ਸੂਰਜ ਜਾਕੇ ਤਪਤ ਰਸੋਈ॥ ਬੈਸੰਤ੍ਰ ਜਾਕੇ ਕਪਰੇ ਧੋਈ ॥ ਆਸਾ ਕਬੀਰ ਅੰਕ ੨੧ ॥ ਪੁਨਾ ਚੌਃ। ਰਾਵਣਾਦਿਕ ਰਣਹਾਂਕ ਸੰਘਾਰੇ ॥ ਭਾਂਤ ਭਾਂਤ ਸੇਵਕਗਣਤਾਰੇ ॥ ਲੰਕਾ ਦਈ ਟੰਕ ਜਨਦੀਨੋ ॥ ਇਹਬਿਧ ਰਾਗ ਜਗਤ ਮੈ ਕੀਨੋ ॥ ੯੪੦ ॥ (ਪੁਨਾ) ਸਤਜੁਗ ਤੈ ਮਾਣਿਓ ਛਲਿਓਬਲ ਬਾਵਨ ਭਾਇਓ ॥ ਤ੍ਰੇਤੈ ਤੈਮਾਣਿਓ

* ਸੋ ਜੇਕਰ ਰਾਮ ਚੰਦ੍ਰ ਜੀਨੇ ਪਾਣੀਤੇ ਪਥ੍ਰ ਤਾਰਦਿਤੇ ਤਾਂ ਨਾਮਦੇਵ ਕਹਿੰਦਾਹੈ ਹੇ ਜਨ ਤੂ ਕਿਉਂ ਨਾ ਤਰੇਗਾ॥ † ਹਨੂਮਾਨ ਨੇ ਲੰਕਾ ਦਾ ਕਿਲਾ ਦਗਧ ਕੀਤਾ ॥ ‡ (ਸਲ ਬਿਸਲ) ਸਜੀਵਨੀ ਬੂਟੀ ਲਿਆਕਰ ਲਛਮਣ ਨੂੰ ਸੁੰਘਾਈ ਅਤੇ ਲਛਮਣ ਮੂਰਛਾ ਤੇ ਸੁਚੇਤ ਹੋਇਆ ਅਤੇ (ਹਰਿ) ਰਾਮਚੰਦ੍ਰ ਜੀ ਹਨੂਮਾਨ ਪਰ ਪ੍ਰਸੰਨ ਹੋਇ ॥ ॥ § ਨਾਮਾ ਕਹਿਦਾ ਹੈ ਹੇ ਬਾਈ ਮੇਰੇ ਸੁਆਮੀ ਦੇ ਗੁਣ ਸੁਣ ਤੈਨੂੰ ਸੁਣਾਵਾਂ ॥ ਕਿੰਤੂ ਜਿਸਨੇ ਸੁਮੁੰਦ੍ਰ ਤੇ ਪੁਲ ਬੰਧਿਆ ਅਤੇ ਬਿਭੀਖਨਨੂੰ ਲੰਕਾ ਦਾ ਰਾਜ ਦੇ ਸੀਤਾ ਜੀਨੂੰ ਵਾਪਸ ਲਿਆਏ

ਰਾਮ ਰਘਵੰਸ ਕਹਾਇਓ ॥ ਸ੍ਵੈਯੇਮਹਲੇਪਹਿਲੇਕੇ ਅੰਕ ੭॥
( ਪੁਨਾ ) ਰਘਬੰਸ ਤਿਲਕੁ ਸੁੰਦਰ ਦਸਰਥ ਘਰਿ ਮੁਨਿ ਬੰਛਹਿ ਜਾਕੀ ਸਰਣੰ ॥ ਸ੍ਵੈਃ ਮਃ ਚੌਥੇਕੇ ( ਪੁਨਾ ) ਗਊ-ਤਮ ਸਤੀ ਸਿਲਾ ਨਿਸਤਰੀ ॥ ਗੋਂਡ ਨਾਮਦੇਵ ॥ (ਪੁਨਾ) ਹਨਵੰਤ ਜਾਗੈ ਧਰ ਲੰਕੂਰ ॥ ਬਸੰਤ ਕਬੀਰ ॥ (ਪੁਨਾ) ਅੰਬਰੀਕ ਕੋ ਦੀਓ ਅਭੈ ਪਦ ਰਾਜ ਬਿਭੀਖਨ ਅਧਿਕ ਕਰਿਓ ॥ ਮਾਰੂ ਨਾਮਦੇਵ ॥ ਸੋ ਇਸ ਪ੍ਰਕਾਰ ਭਾਂਤ ੨ ਦੇ ਸੇਵਕਾਂਨੂੰ ਤਾਰਿਆ ਅਤੇ ਭੱਟਾਂਨੇ ਗੁਰ ਨਾਨਕਜੀ ਦੇ ਜਸਵਿਚ ਐਸੇ ਕਥਨ ਕੀਤਾ ਕਿ ਹੇ ਗੁਰ ਨਾਨਕ ਜੀ (ਬ੍ਰਹਮ ਸਰੂਪ) ਆਪਹੀ ਸਤ ਜੁਗ ਵਿਚ ਬਾਵਨ ਰੂਪ ਹੋਏ ਅਤੇ ਆਪਹੀ ਤ੍ਰੇਤੇ ਜੁਗਮੇ ਰਾਮਚੰਦ੍ਰ ਰੂਪ ਹੋਇ॥ ਫੇਰ ਚੌਥੇ ਗੁਰੂ ਜੀ ਦੇ ਜਸ ਮੇਂ ਭਟਾਂਨੇ ਕਥਨ ਕੀਤਾ ਕਿਹੇ ਗੁਰੂਰਾਮਦਾਸਜੀ ਰਾਘ-ਵਾਂ ਦੀ ਬੰਸ ਮੇਂ ਜੋ ਦਸਰਥ ਦੇ ਘਰ (ਤਿਲਕ) ਸਿਰੋਮਣੀ ਰਾਮਚੰਦ੍ਰ ਰੂਪ ਹੋਏ ਹਨ ਅਤੇ ਜਿਨਾਂ ਦੀ ਸਰਣ ਕੋ ਮੁਨੀ ਅਗਸਤ ਵਾ ਗੌਤਮ ਆਦਿਕ ਲੋੜਦੇ ਹਨ ਸੋ ਸਰੂਪ ਆਪ ਹੋ॥ ( ਪੁਨਾ ) ਜਿਸ ਰਾਮ ਚੰਦ੍ਰ ਜੀ ਦੇ ਉਪਦੇਸ਼ਸੇ ਗਊਤਮ ਦੀ ਇਸਤ੍ਰੀ ਸਿਲਾ ਰੂਪ ਤਰੀ ਅਤੇ ਹਨੂਮਾਨ ਜਾਗਿਆ ਗਿਯਾਨ ਭਗਤੀ ਮੇਂ ਸੋ ਇਸ ਪ੍ਰਕਾਰ ਰਾਮਚੰਦ੍ਰਜੀ ਦੇ ਉਪ-ਦੇਸ਼ਸੇ ਅਨੇਕਾਂ ਸੇਵਕਾਂ ਦਾ ਉਧਾਰ ਕਰਨਾ ਗੁਰ ਬਾਣੀ ਸਿਧ ਕਰਦੀ ਹੈ। ਕਿੰਤੂ ਜਿਸਨੂੰ ਗੁਰਮੁਖਿ ਕੋਟ ਤੇਤੀਸ ਉਧਾਰੇ ਦਸਿਆ॥ਸੋ ਜੇਕਰ ਉਪਰ ਲਿਖੀ ਆਦਿਬਾਣੀ ਰਾਮਚੰਦ੍ਰਜੀ

ਦੀ(ਬੋਧਕ)ਪੁੰਨ ਰੂਪ ਹੈ, ਤਾਂ ਦਸਮ ਬਾਨੀ ਭੀ ਜ਼ਰੂਰ ਹੈ, ਅਤੇ ਜੇਕਰ ਉਪਰ ਲਿਖੀ ਕਥਾ ਪ੍ਰਸੰਗ ਹਿੰਦੂ ਪਦਵੀ ਦੇਣੇ ਦੇ ਯੋਗ ਹੈ ਤਾਂ ਇਸ ਦੇ ਬਚਾਓ ਦਾ ਆਪ ਜਤਨ ਕਰੋ। ਕਿੰਤੂ ॥ ਸਾਡੇ ਨਿਸਚੇ ਮੇਂ ਤੋ ਸਤਿਗੁਰ ਕੀ ਬਾਨੀ॥ ਸਤਿਸਤਿ ਕਰ ਜਾਨੋ ਗੁਰ ਸਿਖੋ ਹਰਿ ਕਰਤਾ ਆਪ ਮੁਹਹੁ ਕਢਾਇ ॥ ਅਤੇ ਐਸੇ ਹੀ ਦਸਮ ਗੁਰਬਾਨੀ ਪੜਨੇ ਜੋਗ ਅਤੇ ਪੁੰਨ ਰੂਪ ਹੈ ਕਿੰਤੂ ਜਿਸ ਵਿਚ ਜੁਧ ਅਤੀ ਉਤਮ ਛਬ ਵਾਲਾ ਹੈ ਜਿਸ ਦੇ ਪੜਨੇ ਸੇ ਚਿਤ ਮੇਂ ਬੀਰ ਰਸ ਪੈਦੇ ਹੁੰਦਾ ਹੈ ॥ ਸੋ ਜੇਹੜਾ ਉਪਰ ਲਿਖੀ ਰਾਮ ਚੰਦ੍ਰ ਜੀ ਆਦਿਕਾਂ ਦੀ ਕਥਾ ਨੂੰ ਆਪ ਹਿੰਦੂ ਪਦਵੀ ਦੇ ਯੋਗ ਦਸਿਆ ਸੋ ਉਤ੍ਰ ਗੁਰਬਾਨੀ ਸੇ ਆਪ ਕੋ ਅਸੀ ਦੇ ਚੁਕੇ ਹਾਂ ॥ ਅਤੇ ਜੇਹੜਾ ਕੁਸ਼ੂ ਦੀ ਪਦੈਸ ਮੇਂ ਅਰ ਸੀਤਾ ਜੀ ਦੇ ਸਤ ਭਾਵ ਸੇ, ਦਲ ਦੇ ਮੂਰਛਾਂ ਤੋਂ ਸੁਚੇਤ ਹੋਣੇ ਪਰ ਆਪ ਨੂੰ ਸ਼ੋਕ ਪੈਗਿਆ ਸੋ ਤਿਸਦਾ ਉਤ੍ਰ ਤਾਂ ਸਿਰਫ਼ ਏਹੀ ਹੈ ਕਿੰਤੂ ਏਹ ਕਥਾ ਰਾਮ ਚੰਦ੍ਰ ਜੀ ਦੀ ਤਿਨਾਂ ਦੇ ਮੁਖ ਸੇਵਕ ਬਾਲਮੀਕ ਭਗਤ ਨੇ ਰਚਨੀ ਕੀਤੀ ਹੈ ॥ ਅਤੇ ਤਿਸ ਬਾਲਮੀਕ ਨੂੰ ਗੁਰ ਬਾਨੀ ਮੁਕਤ ਰੂਪ ਦਸਦੀ ਹੈ ( ਜਥਾ ) ਬਾਲਮੀਕ ਸੁਪਚਾਰੋ ਤਰਿਓ ਬਧਕ ਤਰੇ ਬਿਚਾਰੇ ॥ ਮਾਰੂ ਮਃ ੫ ॥ ( ਪੁਨਾ ) ਬਾਲਮੀਕੇ ਹੋਆ ਸਾਧ ਸੰਗ ॥ ਮਃ ੫ ॥

ਸੋ ਭਗਤ ਝੂਠ ਕਦੇ ਨਹੀਂ ਬੋਲ ਸਕਦੇ ॥ ਕਿੰਤੂ ਭਗਤਾ ਕਾ ਬੋਲਿਆ ਪ੍ਰਵਾਣਹੈ ਦਰਗਹ ਪਵੈ ਥਾਇ ॥

(ਪੁਨਾ) ਜੋ ਜੋ ਚਿਤਵੇ ਸਾਧਜਨ ਸੋ ਲੇਤਾ ਮਾਨ ॥
(ਪੁਨਾ) ਸੰਤ ਹੇਤ ਪ੍ਰਭ ਤ੍ਰਿਭਵਣ ਧਾਰੇ। ਸੋ ਜਿਸਪ੍ਰਭੂ ਨੇ ਸੰਤਾ ਵਾਸਤੇ ਤਿਨ ਲੋਕ ਬਣਾ ਦਿਤੇ। ਕਿਆ ਸੰਤ ਦੇ ਚਿਤਵਨੇ ਸੇ ਇਕ ਬਾਲਕਾ ਬਨੌਣੇ ਦੀ ਕਾਰੀਗਰੀ ਤਿਸਨੂੰ ਭੁਲ ਗਈਸੀ ਕਿੰਤੂ ਓਹੁ ਸਮ੍ਰਥ ਜੋ ਚਾਹੇ ਸੋ ਕਰੇ॥ ਜੈਸੇ। ਮੇਰੀ ਬਾਂਧੀ ਭਗਤ ਛੁਡਾਵੈ॥ ਬਾਂਧੀ ਭਗਤ ਨਾ ਛੂਟੈ ਮੋਹਿ ॥ ਏਕ ਸਮੈ ਮੋਕਉ ਗਹਬਾਂਧੈ ਤੌ ਫੁਨ ਮੋਪਹ ਜਬਾਬ ਨ ਹੋਇ ॥ ਸਾਰੰਗ ਨਾਮਦੇਵ ॥ ਹੁਣ ਅਸੀ ਤੁਹਾਨੂੰ ਪੁਛਨੇ ਹਾਂ ਕਿ ਜੇ ਕੋਈ ਅਨਮਤੀ ਤੁਹਾਥੋਂ ਪੁਛੇ ਕਿ ਨਾਮ ਦੇਵ ਦਾ ਮੁਈ ਗਊਦਾ ਜਵੌਣਾ॥ ਭੈਰੋ ਅੰ: ੨੨। ਅਤੇ। ਦੇਹੁਰੇਦਾਫੇਰਨਾਂਭੈਰੋਰਾਗਅੰ:੬। ਅਤੇ ਕਬੀਰ ਜੀ ਨੂੰ ਗੰਗਾ ਮੇ ਸੁਟਨੇ ਵਕਤ ਜੰਜੀਰ ਦਾ ਟੁਟਨਾ ਕਿਆ ਪਾਣੀਨਾ ਹੂਆ ਕੋਈ ਛੈਣੀ ਹੂਈ। ਅਰ ਮ੍ਰਿਗ ਛਾਲਾ ਦਾ ਵਿਛਣਾ। ਭੈਰੋ ਰਾਗਅੰ: ੧੯। ਅਤੇ ਨਾਮਦੇਵ ਦਾ ਪਥਰਦੀ ਮੂਰਤੀ ਨੂੰ ਦੁਧ ਪਲਾਵਣਾ। ਭੈਰੋ ਅੰਕ ੩। ਅਤੇ ਭਾਈ ਗੁਰਦਾਸ ਜੀਦੇ ਲਿਖੇ ਅਨੁਸਾਰ ਮਕੇਦਾ ਫਿਰਨਾ। (ਪੁਨਾ) ਕਾਬਲ ਦੇ ਚੁਫੇਰੇ ਮਸੀਤ ਦਾ ਦੌੜਨਾ। ਅਤੇ ਪੀਰਦੇ ਬੇਟੇ ਨੂੰ ਛਿਨ ਭਰ ਮੇ ਲਖ ਆਕਾਸ ਲਖ ਪਤਾਲ ਦਖੌਣੇ ਕਿਆ ਉਸੀ ਵਕਤ ਰਚੇ ਸਨ ਯਾ ਅਗਲੇ ਰਚਿਆਂ ਹੋਇਆਂ ਨੂੰ ਸਾਥ ਫਿਰਕੇ ਦਿਖਾਇਆ। (ਜਥਾ) ਲਖ ਅਕਾਸ ਪਤਾਲ ਲਖ ਅਖ ਫੁਰਕ ਵਿਚ ਸਭ ਦਿਖਲਾਈ॥ ਭਰ ਕਚਕੌਲ ਪ੍ਰਸਾਦਿ

ਕਾ ਧੁਰੋ ਪਤਾਲੋ ਲਈ ਕਢੁਾਈ। ਵਾਰ ੧ ॥ ਪੌੜੀ ੩੬ ॥

ਕਿਆ ਏਹ ਉਰਪਲਿਖੇ ਵਾਕ ਅਨਮਤੀਆਂਦੀ ਦ੍ਰਿਸਟੀ ਦੁਆਰਾ ਕੁਦਰਤ ਕਾਨੂਨ ਦੇ ਅਨੁਸਾਰ ਹਨ ਯਾ ਵਿਰੁਧ ॥

ਸੋ ਆਪ ਵਿਚਾਰ ਕਰਕੇ ਦੇਖੋ।(ਪੁਨਾ) ਲਊ ਕੁਸੂ ਨੇ ਦਲਦਾ ਮੂਰਛਾ ਕਰਦੇਨਾ(ਜਥਾ)ਨੀਕੀਕੀਰੀ ਮਹਿਕਲ ਰਾਖੈ। ਭਸਮ ਕਰੇ ਲਸਕਰ ਕੋਟ ਲਾਖੈ ॥ਸੁਖਮਨੀ॥ ਅਤੇ, ਕੀੜਾ ਥਾਪ ਦੇਵੇ ਪਾਤ ਸਾਹੀ ਲਸਕਰ ਕਰੇ ਸੁਆਹ ॥ ਵਾਰ ਮਾਝ

ਇਨਾਂ ਵਾਕਾਂ ਮੂਜਬ ਜੇਕਰ ਲਊ ਕੁਸੂ ਨੇ ਸਾਰੇ ਰਾਮ ਚੰਦ੍ਰ ਜੀ ਦੇ ਦਲਨੂੰ ਪ੍ਰਾਜੈ ਕਰ ਮੂਰਛਾ ਕਰ ਦਿਤਾ ਹੋਊ ਤਾ ਕੀ ਅਸਚਰਜ ਹੈ। ਕਿੰਤੂ ਰਾਮਚੰਦ੍ਰ ਜੀਦੇ ਕੁਟੰਬੀਆਪਨੇ ਆਪਕੋ ਬੜਾ ਮੰਨਬੈਠੇਸੇ ਪ੍ਰੰਤੂ ਸੋ ਪ੍ਰਮੇਸਰ ਕਿਸੇ ਦਾ ਹੰਕਾਰ ਨਹੀਂ ਰਹਣ ਦੇਂਦਾ। ਤਾਂਤੇਏਹਕੌਤਕ ਰਾਮਚੰਦ੍ਰਜੀਨੇ ਆਪਨੀ ਮਰਜੀ ਸੇ ਹੀ ਕੀਤਾ ਸੀ ॥ ਅਤੇ ਇਸਤੇ ਅਗੇ ਜੇਹੜੇ ਕਈਤ੍ਰਾਂ ਸੇਸ਼ੰਕੇਆਪਨੇਉਠਾਏਹਨਸੋ ਸਭ ਗਿਆਨਵਾਨਾਂਪਰ ਆਸਕਤੇਹਨ॥ਕਿੰਤੂਗਿਆਨਵਾਨ ਦਾ ਵਿਵਹਾਰਇਤ੍ਰਪੁਰਸਾਂ ਸਰੀਖਾ ਹੀ ਹੁੰਦਾ ਹੈ (ਜਥਾ) ਬਿਚਰੇ ਸਭਸੰਗ ਰਹੇ ਅਲੇਪਾ ਨਹ ਵਿਆਪੇ ਉਨ ਮਾਈ ॥ ਅਬ ਇਸਬਾਨੀ ਦੇ ਸ੍ਰੀਮੁਖ ਵਾਕ ਹੋਣੇ ਮੇ ਸਬੂਤ ਸੁਣੋ ॥ ਸੰਮਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖਦਾਵਨ ॥ ਤ੍ਰ ਪ੍ਰਸਾਦਿ ਕਰ ਗ੍ਰੰਥ ਸੁਧਾਰਾ ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥ ੮੬੦ ॥

ਅਗੇ ਅਖੀਰ ਨੂੰ ਇਕ ਸ੍ਵੈਯਾ ਤੇ ਦੋਹਰਾ ਲਿਖਿਆ ਹੈ ॥

ਜਿਸਦਾ ਭਾਵ ਗੁਰੂ ਜੀ ਦਸਦੇ ਹਨ। ਕਿ ਹੇ ਅਕਾਲ ਪੁਰਖ ਜਬਸੇ ਮੈਨੇ ਆਪਕੇ ਚਰਨ ਗ੍ਰਹਨ ਕੀਤੇ ਹਨ ਤਦ ਤੋਂ। ਤੇਰੇ ਸਮ ਮੈ ਆਪਨੀ ਅਖਾਂ ਕੇ ਨੀਚੇ ਕਿਸੇ ਕੋਭੀ ਨਹੀਂ ਲਿਆਂਦਾ॥ ਰਾਮ ਰਹੀਮ ਅਤੇ ਪੁਰਾਨ ਕੁਰਾਨ ਆਦਿਕੋਂ ਨੇ ਅਨੇਕ ਤਰਹਾਂ ਦੇ ਮਤ ਭੇਦ ਕਥਨ ਕੀਤੇ ਹਨ। ਪ੍ਰੰਤੂ ਮੈਨੇ ਇਕ ਭੀ ਨਹੀਂ ਮਨਨ ਕੀਤਾ। ਅਤੇ ਵੈਸੇਹੀ ਬੇਦ ਸਿਮ੍ਰਤੀਆਂ ਅਤੇ ਸਾਸਤ੍ਰਾਂ ਦੇ ਬਹੁ ਪ੍ਰਕਾਰਦੇ ਕਥਨਾ ਮੂਜਬ ਸਮਝ ਕਰ ਹਮਨੇ ਇਕ ਭੀ ਨਹੀ ਜਾਨਨਾ ਕੀਤਾ॥ ਕਿੰਤੂ ਕੋਈ ਸਾਸਤ੍ਰ ਕਿਸੀ ਤਰਾਂ ਕਥਨ ਕਰਦਾ ਹੈ ਅਤੇ ਕੋਈ ਕੈਸੇ ਕਥਨ ਕਰਦਾ ਹੈ॥ ਤਾਂਤੇ ਹੇ ਅਸਪਾਨ। ਇਸ ਪ੍ਰਸੰਗ ਨੂੰ ਮੈ ਅਪਨੀ ਵਲੋਂ ਕੁਛ ਨਹੀਂ ਕਥਨ ਕੀਤਾ। ਕਿੰਤੂ ਤੁਮਾਰੀ ਕ੍ਰਿਪਾਦੇ ਬਲ ਕਰ ਜੈਸਾ ਤੁਸੀ ਕਹਾਇਆ ਤੈਸਾ ਮੈ ਕਥਨ ਕੀਤਾ॥ ੮੬੩॥ ਦੋਃ। ਸਗਲ ਦੁਆਰ ਕਉ ਛਾਡਕੈ ਗਹਿਯੋ ਤਿਹਾਰੋ ਦੁਆਰ॥ ਬਾਹ ਗਹੇ ਕੀ ਲਜਅਸ ਗੋਬਿੰਦ ਦਾਸ ਤੁਹਾਰ॥ ਅੰਕ ੮੬੪ ਅਃ ੨੦॥ ਹੁਣ ਅਸੀ ਤਰਕਵਾਦੀ ਨੂੰ ਪੁਛਨੇ ਹਾਂ ਕਿ ਓਹੁ ਕੇਹੜਾ ਕਥਾ ਪ੍ਰਸੰਗ ਹੈ ਜਿਸਦੀ ਬਾਬਤ ਗੁਰੂ ਸਾਹਿਬਜੀ ਦਸਦੇ ਹਨ। ਹੇ ਪ੍ਰਭੂ ਜੈਸਾ ਆਪਨੇ ਕਹਾਇਆ ਤੈਸਾ ਮੈ ਕਥਨ ਕੀਤਾ। ( ਪੁਨਾ ) ਏਹ ਸ੍ਵੈਯੇ ਅਤੇ ਦੋਹਰੇ ਨੂੰ ਆਪ ਸ੍ਰੀ ਮੁਖਵਾਕ ਮੰਨਦੇ ਹੋ ਤੈਸੇ ਅਸੀ ੧ ਅੰਕ ਤੋ ੮੬੪ ਅੰਕ ਤਕ ਸ੍ਰੀ ਮੁਖਵਾਕ ਸਮਝਦੇ ਹਾਂ॥ ਕਿੰਤੂ ਅਸੀ ਪਿਛੇ ਦਸ ਆਏਹਾਂ ਕਿ ਜਦ ਕੋਈ ਦੂਸਰਾ ਕਵੀ ਅਪਨੀ ਰਚਨਾ

ਨੂੰ ਕਥਨ ਕਰੇ ਤਦ ਅੰਕ ਭੀ ਬਦਲ ਜਾਂਦਾ ਹੈ ਅਤੇ ਢੰਗਭੀ ਬਦਲਦਾ ਹੈ। ਸੋ ਇਸ ਰਾਮਾ ਅਵਤਾਰ ਮੇਂ ਏਹ ਰੀਤੀ ਕੋਈ ਨਹੀ ॥ ਭਾਵ ॥ ਸਾਰੀ ਦਸਮਗੁਰਬਾਣੀਮੇ ਯੇਹ ਰੀਤੀ ਨਹੀ ਹੈ। (ਪੁਨਾ) ਕਵੀਆਂ ਦੀ ਬਾਣੀ ਕਹਿਨਾ ਕੇਵਲ ਹਠਹੈ ॥ ਰਾਮਾ ਅਵਤਾਰ ਇਤੀ ॥

ੴ ਵਾਹਿਗੁਰੂ ਜੀਕੀ ਫਤੇ ॥

ਅਥ ਕ੍ਰਿਸ਼ਨਾਅਵਤਾਰ ਇਕੀਸਵਾਂ ॥ ਯਦਪ ਅਸੀ ਬਹੁਤਾ ਤਾਂ ਪਾਠਕਾਂ ਦਾ ਵਕਤ ਖਰਚ ਕਰਿਆਨਹੀਂ ਸਾਂ ਚਾਹੁੰਦੇ। ਪ੍ਰੰਤੂ ਪਰਵਸ ਹੋ ਕਰ ਜ਼ਿਆਦਾ ਤਰ ਲੇਖ ਲਿਖਨਾ ਪਿਆ। ਦੋਹ। ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ ॥ ਮਥਰਾ ਮੰਡਲ ਕੇ ਬਿਖੇ ਜਨਮ ਧਰੋ ਹਰਿਰਾਇ ॥ ੩ ॥ (ਪੁਨਾ) ਗਿਯਾਰਾ ਸਹਸ ਬਾਨਵੇ ਛੰਦਾ ॥ ਕਹੈ ਦਸਮ ਪੁਰ ਬੈਠ ਅਨੰਦਾ ॥੪॥ ਅਤੇ ਬਾਕੀ ੧੨੯੮ ਛੰਦ ਸ੍ਰੀ ਪੌਂਟੇ ਸਾਹਿਬ ਵਿਖੇ ਬੈਠ ਕਰ ਕਥਨ ਕਰੇ ॥ (ਜਥਾ) ਦੋਹ॥ ਸਤ੍ਰਹ ਸੈ ਚਵਤਾਲ ਮੈ ਸਾਵਣ ਸੁਦਿ ਬੁਧ ਵਾਰ ॥ ਨਗਰ ਪਾਵਟਾ ਮੋਤਮੋ ਰਚਿਓ ਗ੍ਰੰਥ ਸੁਧਾਰ ॥ ੯੮੨ ਅੰਕ ॥ ਸੋ ਤਿਥੇ ਗੁਰ ਦੁਆਰਾ ਸੋਭਨੀਕ ਹੋਰਹਾ ਹੈ। ਅਤੇ ਪੌਂਟੇ ਸਾਹਿਬ ਜੀ ਦੀ ਕਥਾ ਮੇਂ ਸੂਰਜ ਪ੍ਰਤਾਪ ਗ੍ਰੰਥਮੇਂ ਭੀ ਲਿਖਾ ਹੈ। ਪ੍ਰਿਥਮੇ ਸ੍ਰੀ ਕ੍ਰਿਸ਼ਨਾ ਅਵਤਾਰੂ ॥ ਛੰਦ ਸ੍ਵੈਯੇ ਕਰਤ ਉਚਾਰੂ ॥ ਰੁਚਰ ਰਾਸਮੰਡਲ ਬਹੁਬਰਨਯੋ॥ ਉਪਮਾਨਹਉਪਮੇਯ ਹੈ ਕਰਨਯੋ

॥ ਆਦਿ ਰਾਧਕਾ ਗੋਪੀ ਬ੍ਰਿੰਦ। ਤਿਨ ਸੌਂ ਮਿਲ ਜਿਮ ਕੀਨ ਅਨੰਦ ॥ ਬਰਨਹ ਸਤਗੁਰ ਪ੍ਰੇਮ ਲਗਾਇ ॥ ਪੁੰਨ ਤੁਕਾਂਤ ਮਹਿ ਪੈਂਤੀ ਪਾਇ ॥ ਅੰਕ ੧੧ ਰੁਤ ੨ ਅਃ ੪ ॥ ਸੋ (ਤੁਕਾਂਤ) ਭਾਵ ੪੪੫ ਅੰਕ ਤੋਂ ਰਾਸਮੰਡਲ ਮੇਂ ਤੁਕਾਂ ਦੇ ਅੰਤ ਨੂੰ ਪੈਂਤੀ ਦੀ ਸ਼ਕਲ ਬਣਦੀ ਜਾਂਦੀ ਹੈ ॥ ਸੋ ਹੁਣ ਆਓ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੁਛੀਏ ਇਸ ਅਵਤਾਰ ਦੀ ਬਾਬਤ ਗੁਰੂ ਜੀ ਕੀ ਕੁਛ ਫ਼ਰਮੌਂਦੇ ਹਨ ॥

* ਜੁਗੁ ਦੁਆਪੁਰੁ ਆਇਆ ਭਰਮ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ਤਪ ਤਾਪਨ ਤਾਪਹਿ ਜਗ ਪੁੰਨ ਅਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ ॥ ਆਸਾ ਛੰਦਃ ॥ ਮਃ ੪ ॥ ਅੰਃ ੪ ॥

ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ॥ † ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ ॥ ਗਉੜੀ ॥ ਮਃ ੪॥ ੬੮ ॥

ਕਵਲਨੈਨ ਮਧੁਰਬੈਨ ਕੋਟਿ ਸੈਨ ਸੰਗਿ ਸੋਭ ‡ ਕਹਿਤ ਮਾ ਜਸੋਧ ਜਿਸੈ ਦਹੀ ਭਾਤੁ ਖਾਹਿ ਜੀਉ ॥ ਦੇਖ ਰੂਪ ਅਤਿ

* ਜਦੋਂ ਦੁਆਪੁਰ ਜੁਗ ਦੇ ਜੀਵਾਂ ਨੂੰ ਭਰਮ ਨੇ ਭਰਮਾਇਆ ਤਾਂ ਹਰੀ ਨੇ ਗੋਪੀਆਂ ਵਾਲੇ ਕਾਨ੍ਹ ਨੂੰ ਪੈਦੇ ਕੀਤਾ ॥

† ਆਪੇ ਹਰੀ ਨੇ ਕਾਨ੍ਹ ਨੂੰ ਉਤਪਤ ਕੀਤਾ ਅਤੇ ਆਪੇ ਰਾਧਕਾ ਗੋਪੀ ਰੂਪ ਹੋਕਰ ਖੋਜੀ ਹੋਇਆ ॥

‡ ਕਵਲਪਤ੍ਰ ਸਮ ਨੇਤ੍ਰ ਅਤੇ ਮਿਠੇ ਬੋਲ ਪੁਨਾ ਕ੍ਰੋੜਾਂ ਸੈਨਾ ਜਿਸ ਕ੍ਰਿਸ਼ਨ ਜੀ ਕੇ ਸਾਥ ਸੋਭਦੀ ਸੀ ॥ (ਪੁਨਾ) ਜਿਨਾ ਕੋ ਪ੍ਰਤੀ ਮਾਤਾ ਜਸੋਧਾਂ ਕਹਿੰਦੀ ਸੀ ਆਓ ਮੇਰੇ ਸਿਆਮ ਜੀ ॥ ਦਹੀ ਚਾਵਲ ਖਾਈਏ ਜੀ ॥ ਤਾਂਤੇ ਭੱਟ ਕਥਨ ਕਰਦੇ ਹਨ ਹੇ ਗੁਰੂ ਰਾਮ ਦਾਸ ਜੀ ਸੋ ਸਰੂਪ ਆਪ ਹੋ ਜੀ ॥

ਅਨੂਪ ਮੋਹਿ ਮਹਾਂ ਮਗਭਈ ਕਿੰਕਨੀ ਸ਼ਬਦ ਝੁਨਤ ਕਾਰ ਖੇਲ ਪਾਹਿ ਜੀਉ ॥ ਅੰਕ ੬ ॥ ਬਲਹਿ ਛਲਨ ਸਬਲ ਮਲਨ ਭਗਤ ਫਲਨ ਕਾਨ੍ਹ ਕੁਅਰ ਨਿਹਕਲੰਕ ਬਜੀ ਡੰਕ ਚੜ੍ਹ ਦਲ ਰਵਿੰਦ ਜੀਉ ॥ ਰਾਮ ਰਵਣ ਦੁਰਤ ਦਵਣ ਸਕਲ ਭਵਨ ਕੁਸਲ ਕਰਨ ਸਰਬ ਭੂਤ ਆਪਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥ ਜਰਮ ਕਰਮ ਮਛ ਕਛ ਹੁਐ ਬਰਾਹ ਜਮਨਾ ਕੈ ਕੂਲ ਖੇਲ ਖੇਲਿਓ ਜਿਨ ਗਿੰਦ ਜੀਉ ॥ ਨਾਮ ਸਾਰ ਹੀਏ ਧਾਰ ਤਜ ਬਿਕਾਰ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰੁਗੋਬਿੰਦਜੀਉ ॥੪॥ ਸ੍ਵੈਯੇ ਮਃ੪

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸ ਗਾਊਰੇ ॥ ਉਆਕਾ ਸਰੂਪਦੇਖਿ ਮੋਹੀ ਗੁਵਾਰਨ ਮੋਕਉ ਛੋਡਿ ਨ ਆਊ ਨ ਜਾਊਰੇ ॥ ਤੋਹਿ ਚਰਨ ਮਨ ਲਾਗੋ ਸਾਰਿੰਗਧਰ ਸੋ ਮਿਲੈ ਜੋ ਵਡ ਭਾਗੋ ॥ ਰਹਾਉ ॥ ਬਿੰਦ੍ਰਾ ਬਨ ਮਨ ਹਰਨ ਮਨੋਹਰ ਕ੍ਰਿਸ਼ਨ ਚਰਾਵਤ ਗਾਊਰੇ ॥ ਜਾਕਾ ਠਾਕੁਰ ਤੁਹੀ ਸਾਰਿੰਗ ਧਰ ਮੋਹਿ ਕਬੀਰਾ ਨਾਊਰੇ ॥ ਗਉੜੀ ੬੬ ॥

(ਪੁਨਾ) ਆਪੇ ਗੋਪੀ ਆਪੇ ਕਾਨ੍ਹਾ, ਆਪੇ ਗਊ ਚਰਾਵੈ ਬਾਨਾ ॥ ਮਾਰੂ ਸੋਃ ॥ ੧੧ ॥ ਜੁਗ ਮਹਿ ਜੋਰ ਛਲੀ ਚੰਦ ਰਾਵਲ ਕਾਨ੍ਹ ਕਿਸ਼ਨ ਜਾਦਮ ਭਇਆ ॥ ਪਾਰਜਾਤ ਗੋਪੀ ਲੈਆਇਆ ਬਿੰਦ੍ਰਾਬਨ ਮੈ ਰੰਗ ਕੀਆ ॥ਵਾਰਆਸਾਸਃ੧੩ ਗੁਰ ਮਤਿ ਕ੍ਰਿਸ਼ਨ ਗੋਵਰਧਨ ਧਾਰੇ ॥ ਸੋਲਹੇ ਮਃ ੧ ਅੰਃ੨੦ ॥ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ

ਹਰਿ ਰੰਗਾ ॥ ਸੋਲਹੇ ਮ: ੫ ਅੰ: ੧੧ ॥ ਧਨਿ ਧਨਿ ਓਹੁ ਰਾਮ ਬੇਨ ਬਾਜੈ ॥ ਮਧੁਰ ਮਧੁਰ ਧੁਨ ਅਨਹਤ ਗਾਜੈ ॥ ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸ਼ਨ ਓਢੈ ਕਾਂਬਲੀ ॥ ਧਨਿਧਨਿਤੂਮਾਤਾਦੇਵਕੀ ॥ ਜਿਹਗ੍ਰਿਹਰਮਈਆ ਕਵਲਾ ਪਤੀ ॥ ਧਨਿ ਧਨਿ ਬਨ ਖੰਡ ਬਿੰਦ੍ਰਾ ਬਨਾ ॥ ਜਿਹ ਖੇਲੇ ਸ੍ਰੀ ਨਾਰਾਇਨਾ ॥ ਬੇਨ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨੰਦ ਕਰੈ ॥ ਮਾਲੀ ਗਉੜਾ॥ ਕਿਉਂ ਮਿਤ੍ਰਜੀ ਉਪਰ ਲਿਖੀ ਬਾਨੀ ਕੀਅਰਥ ਰਖਦੀ ਹੈ ॥ ਕਿਆ ਦਸਮ ਗੁਰ ਜੀ ਨੇ ਇਸੀ ਅਰਥ ਵਾਲੀ ਕ੍ਰਿਸ਼ਨਾ ਅਵਤਾਰ ਦੀ ਕਥਾ ਰਖੀ ਹੈ ਕਿ ਕੁਛ ਹੋਰ ॥ ਅਤੇ ਅਗੇ ੪੨੦ ਅੰਕ ਮੇਂ ਅਤੇ ੪ਸੇ੯ ਅੰਕ ਤਕ ਜੋ ਦੇਵੀ ਦੀ ਉਸਤਤ ਮੇਂ ਆਪਨੇ ਸੰਕਾ ਕੀਤੀ ਹੈ ਸੋ ਤਿਸਦਾ ਉਤ੍ਰ ਤਾਂ ਅਸੀ ਪਿਛੇ ਦਸਭੀ ਆਏ ਹਾਂ ਪ੍ਰੰਤੂ ਏਥੇ ਭੀ ਆਪਕੀ ਦ੍ਰਿਸ਼ਟੀ ਗੋਚਰ ਕਰਦੇ ਹਾਂ ॥ (ਉਤ੍ਰ) ਸੋ ਮਿਤ੍ਰ ਜੀ ਜਿਥੈ ਖਾਸ ਕਰ ਗੁਰੂ ਸਾਹਿਬ ਵਲੋਂ ਦੇਵੀਦੀ ਉਸਤਤ ਲਿਖੀ ਹੈ, ਸੋ ਤਿਥੈ ਮਹਾਨ ਸ਼ਕਤੀਵਾਨ ਚੇਤਨ ਦੀ ਕਾਰਣ ਰੂਪ ਸ਼ਕਤੀ ਨੂੰ ਮੁਖ ਰਖਕੇ ਸਰਬ ਰੂਪਤਾ ਸੇ ਕਥਨ ਕੀਤੀ ਹੈ ॥ (ਜਥਾ) ਪ੍ਰਥਮ ਕਾਲ ਸਭ ਜਗ ਕੋ ਤਾਤਾ ॥ ਤਾਂਤੇ ਭਯੋ ਤੇਜ ਬਿਖਿਆਤਾ ॥ ਸੋਈ ਭਵਾਨੀ ਨਾਮ ਕਹਾਈ ॥ ਜਿਨ ਸਿਗਰੀ ਯੇਹ ਸ੍ਰਿਸਟ ਉਪਾਈ ॥ ਚੌਵੀਅ: ॥ ਅੰਕ ੨੯ ॥ (ਪੁਨਾ) ਏਕਾਮਾਈ ਜੁਗਤ ਵਿਆਈ ਤਿਨ ਚੇਲੇ ਪ੍ਰਵਾਣੁ ॥ ਜਪਜੀ ॥ (ਪੁਨਾ)

ਤੀਨਗੁਣਾ ਇਕ ਸਕਤਿ ਉਪਾਇਆ। ਮਹਾ ਮਾਇਆਤਾਕੀ ਹੈ ਛਾਇਆ॥ ਗੌਂਡ ਮਃ ੫ ਅੰਃ ੨੧॥

(ਪੁਨਾ) ਆਪੇ ਸਕਤੀ ਸਬਲੁ ਕਹਾਇਆ ॥ ਸੋਲਹੇ॥ ਮਃ ੫ ਅੰਃ੧੦। (ਤਥਾ) ਆਪੇ ਸਿਵ ਸਕਤੀ ਸੰਜੋਗੀ॥ ਭੈਰੋ। ਮਃ ੫ ਅੰਃ੫੦॥ (ਪੁਨਾ) ਜਿਸ ਪ੍ਰਕਾਰ ਅਕਾਲ ਪੁਰਖ ਕੀ ਉਸਤਤ ਸਰਬ ਰੂਪਸੇ ਗੁਰੂ ਜੀਨੇ ਕਥਨ ਕੀਤੀ ਹੈ ਤੈਸੇ ਹੀ ਕਾਰਨ ਰੂਪ ਸ਼ਕਤੀ ਨੂੰ ਮੁਖ ਰਖ ਕਰ ਸਰਬ ਕਾਰਜ ਰੂਪਤਾ ਸੇ ਉਸਤਤ ਕਥਨ ਕੀਤੀਹੈ॥ ਲੌ ਸੁਣੋ ਨਮੂਨੇ ਮਾਤ੍ਰ॥ (ਜਥਾ) ਕਹੂੰ ਅਛਰਾ ਪਛਰਾ ਮਛਰਾ ਹੋ ॥ ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾਹੋ ॥ ਕਹੂੰ ਛੈਲ ਛਾਲਾ ਧਰੇ ਛਤ੍ਰ ਧਾਰੀ॥ ਕਹੂੰ ਰਾਜ ਸਾਜੰ ਧਿਰਾਜਾਧਕਾਰੀ॥ ਅੰਃ ੧੧੯॥ ਅਕਾਲ ਉਸਤਤ॥ ਦੇਖੋ ਛੰਦ ਸਾਰਾ॥ (ਦੇਵੀ) ਪ੍ਰਕਾਸ ਵਾਲੀ। (ਦੇਵ) ਪ੍ਰਕਾਸ ਵਾਲਾ ਸਿਰਫ ਕਥਨ ਮਾਤ੍ਰ ਤੇ ਭੇਦ ਹੈ ਵਾਸਤ੍ਵ ਸੇ ਭੇਦ ਕੁਛ ਨਹੀਂ (ਜਥਾ) ਤੁਮੀ ਬਰਾਹ ਣੀ ਹੋਏਹਿਰੰਨਾਛਮਾਰਿਓ॥ ਹਿਰੰਨਾਕਸੰ ਸਿੰਘਣੀਹ੍ਵੈ ਪਛਾ-ਰਿਯੋ॥ ਤੁਮੀ ਬਾਵਨੀ ਹ੍ਵੈ ਤਿਨੋਲੋਕ ਮਾਪੇ॥ ਤੁਮੀ ਦੇਵਦਾਨੋ ਕੀਏ ਜਛਥਾਪੇ॥ ਕ੍ਰਿਸ਼ਨਾਃ ੪੩੦॥ (ਪੁਨਾ) ਰੇ ਮਨ ਭਜ ਤੂ ਸਾਰਦਾ ਅਰਥਾਤ ਸਾਰ ਵਸਤੁ ਦੇ ਦੇਣੇਵਾਲੀ ਨੂੰ ਜਿਸਮੇ ਅਨਗਿਨਤ ਗੁਣ ਹੈਂ ਉਤਪਤ ਪਾਲਨਾਦਿਕ॥ ਸੋ ਜੈਸੇ ਪ੍ਰਮੇਸੁਰ ਨੂੰ ਅਛਰਾ ਪਛਰਾ ਆਦਿਕ ਸਰਬ ਰੂਪ ਸੇ ਪਿਛੇ ਕਥਨ ਕੀਤਾ ਹੈ ॥ ਸੋ ਤੈਸੇ ਏਥੇ ਕਾਰਨ ਸ਼ਕਤੀ ਨੂੰ

ਅਦ੍ਰ ਸੁਤਾ ਅੰਬਲਾ ਸੀਤਲਾ ਤੋਤਲਾ ਰੂਪ ਕਥਨ ਕੀਤਾ ਹੈ ॥ ਅਤੇ ਕਿਸੀ ਮਿਟੀ ਯਾ ਪੱਥਰ ਆਦਿਕ ਦੇ ਬੁਤਨੂੰ ਗੁਰੂ ਸਾਹਿਬ ਜੀ ਨੇ ਇਸ਼ਟ ਰੂਪ ਸਮਝ ਕਰ ਨਹੀਂ ਕਥਨ ਕੀਤਾ ॥ ਸੋ ਸਾਰੀ ਗੁਰਬਾਣੀ ਮੇਂ ਪਿਛੇ ਕਹੀ ਰੀਤੀ ਜਾਣਨੀ ਐਸੇ ਹੀ ੪੨੦ ਅੰਕ ਸੇ ਲੇ ੪੩੯ ਅੰਕ ਤਕ,(ਦੇਵ) ਪ੍ਰਕਾਸ਼ ਰੂਪ ਪ੍ਰਮਾਤਮਾ ਦੀ (ਦੇਵੀ) ਅਰਥਾਤ ਪ੍ਰਕਾਸਰੂਪਸ਼ਕਤੀਨੂੰਸਕਜ ਕੇ ਸਾਥ ਅਭੇਦ ਸਮਝ ਕਰ ਗੁਰੂ ਜੀ ਨੇ ਮੰਗਲ ਕੀਤਾ ਹੈ, ਜਿਨਾਂ ਮੇਂ ਸੇ ਯਾਰਾਂ ਅੰਕਾਂ ਮੇਂ ਤੋ ਸ਼ਕਤੀ ਕਾ ਜਸਪ੍ਰਤੀਤ ਹੁੰਦਾ ਹੈ ਅਤੇ ਬਾਕੀ ੮ ਅੰਕ ਮੇਂ ਮਹਾਕਾਲ ਜੀਦਾ ਮੰਗਲ ਗੁਰੂ ਜੀ ਨੇ ਕਥਨ ਕੀਤਾ ਹੈ ॥ (ਜਥਾ) ਚੌਂਃ ॥ ਮੈਨਾ ਗਨੇਸਹਿ ਪ੍ਰਿਥਮ ਮਨਾਊ ॥ ਕਿਸ਼ਨ ਬਿਸਨ ਕਬਹੂੰ ਨ ਧਿਆਊ ॥ ਸੋ ਐਸੇ ੪੩੯ ਅੰਕ ਮੇਂ ਲਿਖਿਆ ਹੈ ॥ ਪ੍ਰਿਥਮ ਧਰੋ ਭਗਾਵਤ ਕੋ ਧਿਆਨਾ ॥ ਬਹੁਰੋ ਕਰੋ ਕਬਿਤਾ ਬਿਧਿ ਨਾਨਾ ॥ ਕਿਸ਼ਨ ਜਥਾ ਮਤ ਚਰਿਤ੍ਰ ਉਚਾਰੋ ॥ ਚੂਕ ਹੋਇ ਕਬਿ ਲੇਹੁ ਸੁਧਾਰੋ ॥ ਅੰਕ ੪੩੯ ॥ ਦੇਵੀ ਉਸਤਤ ਇਤੀ ॥ ਕਿਉਂ ਮਿਤ੍ਰ ਜੀ ਜਿਸਨੇ ਗਨੇਸ਼ ਵਾ ਕਿਸ਼ਨ ਬਿਸ਼ਨ ਦੀ ਪ੍ਰਵਾਹ ਨਹੀਂ ਕੀਤੀ ਸੋ ਕੌਣਕਵੀ ਹੈ ਸਿਵਾ ਸ੍ਰੀ ਕਲਗੀਧਰ ਜੀ ਸੇ ॥ ਕਿੰਤੂ ਕ੍ਰਿਸ਼ਨ ਜੀ ਦੇ ਚਰਿਤ੍ਰ ਨਾਮ, ਕੌਤਕ ਦੇ ਨਿਰ ਵਿਘਨ ਸਮਾਪਤੀ ਲੀਏ ਗੁਰੂ ਜੀ ਨੇ ਪੂਰ ਬੋਕਤ ਮੰਗਲ ਕੀਤਾ ਹੈ ॥ ਕਿੰਤੂ ਏਹ ਅਚਾਰਯਾਂ ਦੀ ਉਤਮ ਰੀਤ ਹੈ ॥ ਜਿਸਨੂੰ ਦੇਖਕਰ ਆਸਤਕ ਪੁਰਸ਼ ਗ੍ਰੰਥ

ਮੇਂ ਪ੍ਰਵਿਰਤ ਹੋਵੇਂ ॥ ਅਤੇ ਜੇਹੜਾ ਆਪਨੇ ੨੪੨ ਅੰਕ ਤੋਂ ਸ਼ੰਕਾ ਉਠਾਈ ਹੈ ਸੋਭੀ ਸ਼ੰਕਾ ਦਾ ਪ੍ਰਹਾਰ ਅਗੇ ਚਲਕੇ ਕੀਤਾ ਜਾਏਗਾ ॥ ਸੋ ਜੇਕਰ ਕ੍ਰਿਸ਼ਨ ਜੀਨੂੰ ਤੁਹਾਡੀ ਦ੍ਰਿਸ਼ਟੀ ਮੂਜਬ ਪਾਪਾਤਮਾ ਸਮਝੀਏ ਤਾਂ ਹੇਠ ਲਿਖੇ ਉਤਮ ਕਰਮ ਗਿਜਾਨ ਭਗਤੀ ਸੁਰਮੱਤਤਾ ਵਾ ਅਨੇਕ ਪ੍ਰਕਾਰ ਦੇ ਧਰਮ ਵਿਰੋਧੀਆਂ ਦਾ ਪ੍ਰਹਾਰ ਕਿਸੀ ਵਿਸ਼ੈਲੰਪਟੀ ਕੋਲੋਂ ਹੋ ਨਹੀਂ ਸਕਤਾ ॥ ਸੋ ਜੁਧ ਅਤੇ ਸੇਵਕਾਂ ਦਾ ਉਧਾਰ ਬੀਜ ਰੂਪ ਸ੍ਰੀ ਆਦਿ ਗੁਰਗਿਰਾ ਵਿਚੋਂ ਲਿਖਕਰ ਅਸੀ ਤੁਹਾਡੀ ਦ੍ਰਿਸ਼ਟੀ ਗੋਚਰ ਕਰਦੇ ਹਾਂ ॥ (ਜਥਾ) ਜਰਾਸੰਧਿ ਕਾਲ ਜਮਨ ਸੰਘਾਰੇ ॥ ਰਕਤਬੀਜ ਕਾਲ ਨੇਮ ਬਿਦਾਰੇ ॥ ਦੈਂਤ ਸੰਘਾਰਿ ਸੰਤ ਨਿਸਤਾਰੇ ॥ ਕੰਸੁ ਕੇਸੁ ਚੰਡੂਰ ਨ ਕੋਈ ॥ ਰਾਮ ਨ ਚੀਨਿਆ ਅਪਨੀ ਪਤ ਖੋਈ ॥ ਗਉੜੀ ਮਃ ੧ ॥ ਅਸ੍ਰਃ ੯॥

[ਪੁਨਾ] ਆਪੇ ਗੋਪੀ ਕਾਨ ਹੈ ਪਿਆਰਾ ਬਨ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦ੍ਰਾ ਪਿਆਰਾ ਆਪੇ ਵੰਸ ਵਜਾਹਾ ॥ ਕੁਵਲੀਆ ਪੀੜ ਆਪ ਮਰਾਇਦਾ ਪਿਆਰਾ ਕਰ ਬਾਲਕ ਰੂਪ ਪਚਾਹਾ॥ ਆਪ ਅਖਾੜਾ ਪਾਇਦਾ ਪਿਆਰਾ ਕਰ ਵੇਖੈ ਆਪਿ ਚੋਜਾਹਾ ॥ ਕਰ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰ ਕੰਸੁ ਕੇਸ ਮਰਾਹਾ ॥ ਆਪੇਹੀ ਬਲਆਪ ਹੈ ਪਿਆਰਾ ਬਲਭਨੈ ਮੂਰਖ ਮੁਗਧਾਹਾ ॥ ਸੋਰਠ ਮਃ੪ ॥ ਅਸ੍ਰਃ ੬ ॥ (ਸੋ ਭਾਵਅਰਥ)

ਜਦ ੨ ਸੇਵਕਾਂ ਨੂੰ ਭੀੜ ਬਨਦੀ ਹੈ। ਤਦ ੨ ਉਪਰ

ਲਿਖੇ ਸਬਦਅਨੁਸਾਰ। ਜੋ ਕੰਸ ਆਦਿਕ ਜਾਲਮਾਦਾਂ ਪ੍ਰਹਾਰ ਆਪਹੀ ਸਰਗੁਨ ਮੂਰਤੀ ਧਾਰ ਕਰ ਪ੍ਰਮੇਸੁਰ ਕਰਦਾ ਹੈ॥

ਅਤੇ ਵਾਹਿਗੁਰੂ ਤੇ ਭੁਲਿਆਂ ਹੋਇਆਂ ਨੂੰ ਸਿਖਜਾ ਦੇਕਰ ਪ੍ਰਮੇਸੁਰ ਦੀ ਤ੍ਰਫ ਲਾਂਵਦਾ ਹੈ (ਜਥਾ) ਪਾਪ ਕੀਓ ਬਹੁ ਪੂਤਨਾ ਜਾਂਤੇ ਨਰਕ ਡਰਾਇ॥ ਅੰਤ ਕਹਿਯੋ ਹਰਿ ਛਾਡ ਦੈ ਬਸੀ ਬਿਕੁੰਠੇਜਾਇ॥ ਅੰਕ ੯੮॥ ਸੋ ਇਕ ਦੈਤਬੁਧੀ ਦਾਈ ਅਪਨੇ ਅਸਥਨਾ ਨੂੰ ਸੰਖੀਆ ਲਪੇਟ ਕੇ ਕ੍ਰਿਸ਼ਨਜੀ ਦੇ ਮਾਰਨੇਵਾਸਤੇ ਆਈ। ਪ੍ਰੰਤੂ ਤਿਸਦੇ ਪੂਰਬਲੇ ਉਤਮ ਕਰਮ ਸੇ ਕ੍ਰਿਸ਼ਨ ਜੀ ਨੇ ਮੰਮਾ ਲੈਨੇ ਵਕਤ ਤਿਸਦੇ ਪ੍ਰਾਣ ਕਢ ਦਿਤੇ ਸੋ ਮਹਾਂ ਪੁਰਖਾਂ ਦੇਬੁਰੇ ਨੂੰ ਆਈਸੀ ਅਤੇ ਉਲਟਾ ਬਿਕੁੰਠ ਕੋ ਪਧਾਰ ਗਈ। ( ਜਥਾ ) ਭਾਈ ਜੀ ਦਾ ਕਥਨ ਭੀ ਹੈ। ਕੀਤੀ ਮਾਊ ਤੁਲ ਸਹੇਲੀ॥ (ਪੁਨਾ) ਹਰਿ ਹਰਿ ਕਰਤ ਪੂਦਨਾ ਤਰੀ । ਬਾਲ ਘਾਤਨੀ ਕਪਟਹਿ ਭਰੀ। ਸਿਮਰਨ ਦ੍ਰੋਪਤ ਸੁਤ ਉਧਰੀ । ਗਊਤਮ ਸਤੀ ਸਿਲਾ ਨਿਸਤਰੀ। ਕੇਸੀ ਕੰਸ ਮਥਨ ਜਿਨ ਕੀਆ। ਜੀਅ ਦਾਨ ਕਾਲੀ ਕਉਦੀਆ। ਪ੍ਰਣਵੈ ਨਾਮਾ ਐਸੋ ਹਰੀ। ਜਾਸ ਜਪਤਭੈਆਪਦਾ ਟਰੀ॥ ਗੋਂਡ॥ ੫

(ਪੁਨਾ) ਤਾਰੀਲੇ ਗਨਕਾ ਬਿਨਰੂਪ ਕੁਬਿਜਾ ਬਿਆਧ ਅਜਾਮਲ ਤਾਰੀਅਲੇ। ਚਰਨ ਬਧਕ ਜਨ ਤੇਊ ਮੁਕਤ ਭਏ ਹਉ ਬਲਬਲ ਜਿਨਰਾਮ ਕਹੇ। ਦਾਸੀ ਸੁਤ ਜਨ ਬਿਦਰ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ । ਜਪ ਹੀਨ ਤਪ ਹੀਨ ਕਰਮਹੀਨ ਕੁਲਹੀਨ ਨਾਮੇਕੇ ਸੁਆਮੀ ਤੇਊਤਰੇ। ਗਉੜੀ॥

[पुना] परस नपरस भए*कुबिजा कउ लै बैकुंठ सिधारे ॥ नट मः ४ ॥ असृः ॥

[पुना] †बिप्र सुदामे दालद भंज ॥ रे मन तू भी भज गोबिंद ॥ ‡बधिक उधारिओ खम प्रहार। §कुबिजा उधरी अंगुश्ट धार। बिदर उधारिओ दासत भाइ। रे मन तूभी हरि धिआइ। बसंत असृः मः ५ ॥ ¶ऊधउ अक्रूर बिदर गुणगावै सरबातम जिन जा-णिओ ॥ ४ ॥ [पुना] दुआपर क्रिशन मुरार कंस किरतारथ कीओ। उग्रसैण कउ राज अभै भगतह जन दीओ। कलजुग प्रमाण नानक गुर अंगद अमृ कहाइओ। स्री गुरू राज अब चल अटल आदि पुरख फुरमाइओ ॥ मः १ ॥

किउं मित्र जी। (जथा) कंसनूं (किरतारथ) भाव मुकत

---

नोट-* अपरस कुबिजां को परस के किसन जी तिसनू बैकुंठको लैगए। सो तरक वादी जी जेहड़ा २४२ अंक ते क्रिश्न अते गोपीआं दा धरम बरुध मलाप तुसी दसिआ। सो मिलाप धरम संबंधी गुर बाणी ते सिधि हो गिआ। किंतु उना गोपीआं विचो इक कुबिजा नावे गोपी जिसनू क्रिस्न जी बैकुंठ नूं लैगए। जिसदी कथा ९९४ अंकमे है अते बाकी गोपीआंनूं किआ छोड गए होणगे ॥

†सुदामे दा क्रिसन जी दे पास दुआरका जाणा अते (ननिध ठाकर दई सुदामे) (तथा) चार पदारथ सुकर पठाइ ॥ भाः गुरदास ॥ ‡क्रिशन जी नू बधकने बाण मारिआ अते क्रिशन जीने तिसदा उधारकीता। (तथा) गल विच लीता क्रिशन जी कीते औगन हरिना चितारे ॥ पाप करंते पतित उधारे ॥ भाः गुरदास ॥ §कुबजां दे घर क्रिशन जीदा जाणा अर तिसदा कुब सिधा कर। जथा कुबिजां उधरी अंगुसट धार ॥ ¶ऊधो अर अक्रूर दे घर जाके क्रिशन ने तिनां नूं सिखिआ देणी अते तिनां नूं सरबातमां द्रिशटी दिती ॥

ਕਰ, ਅਤੇ ਉਗ੍ਰਸੈਨ ਨੂੰ ਰਾਜ ਜੋਗ ਦੇ । [ਪੁਨਾ] ਅਭੈ ਪਦ ਭਗਤਾ। ਪੂਤਨਾ, ਦ੍ਰੋਪਤੀ,ਕੁਬਿਜਾ,ਬਿਆਧ, ਬਿਦਰ, ਅਤੇ ਊਧੋ, ਅਕੂਰ ਆਦਿਕਾਂਨੂੰ ਦੇਣਾ ਸੋ ਕ੍ਰਿਸ਼ਨਜੀ ਬਿਨਾ ਕਿਸਨੇ ਅਭੈ ਪਦੁ ਦਿਤਾ। ਕਿੰਤੂ ਇਸ ਦਸਮ ਗੁਰਗਿਰਾ ਮੇ ਸਾਫ ਤੌਰਸੇ ਲਿਖਾ ਹੈ। ਜਿਸ ਪ੍ਰਕਾਰ ਉਪਰ ਲਿਖੇ ਭਗਤਾਂ ਨੂੰ ਸਿਖਿਆ ਦਿਤੀ ਹੈ ਸ੍ਰੀ ਕ੍ਰਿਸ਼ਨ ਜੀ ਨੇ । ਸੋ ਕਿਆ ਜਿਸ ਪ੍ਰਕਾਰ ਆਦਿ ਗੁਰਗਿਰਾਮੇਂ ਉਪਰਲਿਖੇ ਭਗਤਾਂ ਦਾ ਪ੍ਰਸੰਗ ਆਪ ਪੁੰਨ ਰੂਪ ਸਮਝਦੇ ਹੋ ਯਾ ਪਾਪਰੂਪ। ਕਿਓਂਕਿ ਭਾਵ ਇਕ ਹੋਣੇਸੇ ਫਲਭੀ ਇਕਹੀ ਹੈ। ਸੋਇਸ ਪ੍ਰਕਾਰ ਭਗਤਾ ਦੀਕਥਾ ਤੋਂ ਭਗਤੀਦਾ ਉਪਦੇਸ਼ ਹੁੰਦਾ ਹੈ। ਅਤੇਜੋ ਜੁਧਮਈ ਬਾਣੀ ਹੈ ਸੋ ਤਿਸ ਵਿਚੋਂ ਸੂਰਮਤੱਤਾ ਧਾਰਨ ਦਾ ਉਪਦੇਸ ਹੁੰਦਾ ਹੈ। (ਜਥਾ) ਜਰਾਸਿੰਧਵਾਚ ਹਲੀਸੋਂ ॥ ਦੋਃ ॥ ਕਹਾ ਭਯੋ ਮਮ ਓਰ ਕੇ ਸੂਰ ਹਨੇ ਸੰਗਰਾਮ ॥ ਲਰਬੋ ਮਰਬੋਜੀ ਤਬੋ ਇਹ ਸੁਭਟਨਿ ਕੇਕਾਮ ॥ ੧੯੪੭ ॥

(ਪੁਨਾ) ਖੜਕ ਸਿੰਘ ਵਾਚ ਸਭ ਸੁਭਟਨ ਸੋ ॥ ਪਸਚਮ ਸੂਰ ਚੜੇ ਕਬਹੂੰ ਅਰ ਗੰਗ ਬਹੀ ਉਲਟੀ ਜੀ ਆਵੈ ॥ ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ ॥ ਲੋਕ ਚਲੇ ਧ੍ਰਅ ਕੋ ਜਲ ਕੋ ਥਲ ਹੋਇ ਥਲਕੋ ਕਬਹੂੰ ਜਲ ਜਾਵੈ ॥ ਕੰਚਨ ਕੋ ਨਗੁ ਪੰਖਨ ਧਾਰ ਉਡੈ ਖੜਗੇਸ ਨ ਪੀਠ ਦਿਖਾਵੈ ॥ ੧੬੧੨ ॥

ਸੋ ਇਸ ਪ੍ਰਕਾਰ ਉਪਰ ਲਿਖੀ ਬਾਣੀ ਨੂੰ ਪੜਨੇ ਸੇ ਚਿਤ

ਮੇਂ ਬੀਰ ਰਸ ਜਾਗਦਾ ਹੈ ॥ ਜੋ ਬੀਰ ਰਸ ਨੂੰ ਅਸੀ ਭਗਤੀ ਦੇ ਸਦ੍ਰਿਸ਼ ਅਤੇ ਪੰਥ ਦਾ ਮੁਖ ਧਰਮ ਪਿਛੇ ਦਸ ਆਏਹਾਂ ॥

ਸੋ ਉਪਰ ਲਿਖੇ ਜਰਾਸਿੰਧ ਅਤੇ ਕੰਸੁ, ਕੇਸੁ, ਸ਼ਕਤ ਸਿੰਘ, ਅਮਿਟ ਸਿੰਘ, ਖੜਕ ਸਿੰਘ ਅਤੇ ਕਾਲ ਜਮਨ ਆਦਿਕ ਅਨੇਕ ਧਰਮ ਵਿਰੋਧੀ (ਤਥਾ) ਧਰਮ ਬਿਰੋਧੀਆਂ ਦੇ ਪਖੀ ॥ ਏਹ ਸਭ ਸ੍ਰੀ ਕ੍ਰਿਸ਼ਨ ਜੀ ਦੇ ਤੀਰਾਂ ਦਾ ਸ਼ਕਾਰ ਹੋ ਗਏ ॥ ਸੋ ਮਿਤ੍ਰ ਜੀ ਉਪਰ ਲਿਖਿਆ ਗਿਜਾਨ ਭਗਤੀ (ਤਥਾ) ਪ੍ਰਮੇਸ਼੍ਵਰ ਪਰਾਇਣ ਭਗਤਾਂ ਦੀ ਪ੍ਰਤਪਾਲਾ (ਤਥਾ) ਸੂਰਮੱਤਤਾ ਆਦਿਕ ਅਨੇਕ ਉਤਮ ਗੁਣ ਕਿਸੀ ਵਿਸ਼ੈ ਲੰਪਟੀ ਪੁਰਸ਼ ਕੋਲੋਂ ਹੋ ਸਕਤੇ ਹੈਂ ॥ ਕਿੰਤੂ ਕਦਾਚਿਤ ਨਹੀਂ ਹੋਸਕਦੇ ॥ ਸਿਵਾ ਕਿਸੀ ਧਰਮਗਯ ਪੁਰਸ਼ ਸੇ ॥ ਸੋ ਪੂਰਬੋਕਤ ਭਗਤਾਂ ਨੂੰ ਗਜਾਨ ਦ੍ਰਿਸ਼ਟੀ ਦੇਣੇ ਸੇ ਕ੍ਰਿਸ਼ਨ ਜੀ ਭੀ ਹਿੰਦੂ ਕੌਮ ਦਾ ਮੁਖ ਧਰਮਾਤਮਾ (ਤਥਾ) ਅਚਾਰਯੋਂ ਮੇਂ ਗਿਣਿਆ ਹੈ ॥ ਅਤੇ ਗੁਰਬਾਣੀ ਤੇ ਭੀ ਸਾਬਤ ਹੈ ॥ ਕਿੰਤੂ ਆਪ ਮੁਕਤ ਮੁਕਤਕਰੇ ਸੰਸਾਰ ॥ ਸੋ ਜੇਕਰਕ੍ਰਿਸ਼ਨਜੀ ਮੁਕਤ ਸਰੂਪ ਸੀ। ਤਾਂ ਕੁਬਿਜਾ ਆਦਿਕ ਭਗਤਣੀਆਂ ਨੂੰ ਬੈਕੁੰਠ ਪ੍ਰਾਪਤ ਕੀਤਾ ਨਾਤ੍ਰ ਗੁਰੂ ਜੀਦਾ ਏਹ ਭੀ ਲੇਖ ਹੈ (ਜਥਾ) ਕਾਚੇ ਗੁਰ ਤੇ ਮੁਕਤ ਨਾ ਹੂਆ ॥ ਅਤੇ ਪ੍ਰਿਥਮੇ ਕ੍ਰਿਸ਼ਨ ਜੀ ਦਾ ਗਰਗ ਰਿਖੀ ਨੂੰ ਗੁਰੂ ਧਾਰਕਰਿ ਸਿਖਿਆ ਲੈਣੀ ॥ ਦਸਮ ਬਾਣੀ ਮੇਂ ਅੰਕ ੬੭੯ ਮੇਂ ਲਿਖੀ ਹੈ ॥ ਅਤੇ ਨਿਤਿਪ੍ਰਤਿ ਦਾ ਜੋ ਬ੍ਰਹਮ ਚਿੰਤਨਾਦਿਕ ਕਰਮ ਹੈ ॥

ਸੋ ੨੩੦੫ ਅੰਕ ਮੇਂ ਲਿਖਿਆ ਹੈ ॥ (ਜਥਾ) ਬ੍ਰਹਮ ਮਹੂ-ਰਤ ਸਿਯਾਮ ਉਠੇ ਉਠ ਨਾਇ ਹਿਰਦੇ ਹਰਿ ਧਿਆਨ ਧਰੈ ॥ ਆਦਿਕ ॥ ਅਤੇ ਤੈਸੇ ਹੀ ਆਦਿ ਗੁਰ ਗਿਰਾ ਤੇ ਸਬੂਤ ਮਿਲਦਾ ਹੈ ॥ (ਜਥਾ) ਗੁਰ ਸੇਵਾ ਆਪ ਹਰਿ ਭਾਵੈ ॥ ਕ੍ਰਿਸ਼ਨ ਬਲਭਦ੍ਰ ਗੁਰ ਪਗ ਲਗ ਧਿਆਵੈ ॥ ਨਾਨਕ ਗੁਰ ਮੁਖਿ ਹਰਿ ਆਪਿ ਤਰਾਵੈ ॥ ਗਉੜੀ ਮਃ ੪ ॥ ੪੩ ॥

(ਪੁਨਾ) ਗੁਰਮੁਖਿ ਮਧਸੂਦਨ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸ਼ਨ ਮੁਰਾਰੇ ॥ ਮਾਝ ਮਃ ੫ ॥੧੩॥ (ਪੁਨਾ) ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥ ਜਪਜੀ ॥ ੨੬ ॥ (ਭਾਵ) ਗੋਪੀਆਂ ਅਤੇ ਗੋਬਿੰਦ ਨਾਮ ਕਿਸ਼ਨ ਜੀ ਜਿਸ ਵਾਹਿਗੁਰੂ ਦੇ ਜਸ ਨੂੰ (ਆਖਦੇ) ਅਰਥਾਤ ਗਾਂਵਦੇ ਹਨ ਸੋ ॥ ਗਾਵਤਉਧਰੇ ਸੁਨਤੇਉਧਰੇ ਬਿਨਸੇ ਪਾਪਘਨੇਰੇ ॥ ਸੋ ਇਸ ਹੇਤੂਸੇ ਕ੍ਰਿਸ਼ਨ ਜੀ ਕੇ ਸਾਥ ਹੀ ਗੋਪੀਆਂ ਭੀ ਮੁਕਤ ਸਰੂਪ ਹੀ ਹਨ ॥ ਸੋ ਮਿਤ੍ਰ ਤਰਕਵਾਦੀ ਜੀ ॥ ਗਜ਼ਾਨ ਵਾਨ ਪੁਰਸ਼ ਕੀ ਨਿੰਦਾ ਕਰਨੇ ਦਾ ਜੋ ਪਾਪ ਹੈ ਸੋ ਤੁਸੀ ਅਪਨੀ ਬੁਧੀ ਸੇ ਗੁਰਬਾਨੀ ਦੁਆਰਾ ਦੇਖ ਸਕਦੇ ਹੋ ॥ ਜੋ ਸੁਖਮਨੀ ਸਾਹਿਬ ਜੀਦੀ ੧੩ਵੀ ਅਸ੍ਰਪਦੀ ਮੇਂ ਲਿਖੀ ਹੈ ॥

( ਪੁਨਾ ) ਨਿੰਦਾ ਭਲੀ ਕਿਸੈਕੀ ਨਾਹੀਂ ਮਨ ਮੁਖਿ ਮੁਘਧ ਕਰੰਨ ॥ ਮੋਹੁ ਕਾਲੇ ਤਿਨਾਂ ਨਿੰਦਕਾ ਨਰਕੇ ਘੋਰ ਪਚੰਨ ॥

ਅਤੇ ਜੇਕਰ ਤੁਸੀ ਅਵਤਾਰਾਂ ਦੇ ਨਿਖੇਧਕ ਵਾਕਾਂ ਨੂੰ ਦੇਖਕਰ, ਮੀਂਡਕ ਵਾਕਰ ਅਸਥੂਲਤਾ ਨੂੰ ਪ੍ਰਾਪਤ ਹੋਵੇ ॥

ਤਾਂ ਭੀ ਇਕ ਬੱਜਰ ਰੂਪ ਸ਼ੰਕਾ ਉਲਟ ਕਰ ਤੁਹਾਡੇ ਪਰ ਪੜੇਗੀ ॥ ਸੋ ਕੇਹੜੀ ਓਹੁਭੀ ਸੁਣੋ ॥ ਕਿੰਤੂ ਗੁਰਬਾਣੀ ਮੇਂ ਬਿਰੋਧ ਹੋਣੇ ਸੇ ਗੁਰਬਾਣੀ ਦੇ ਕਰਤਿਆਂ ਮੇਂ ਦੂਸ਼ਨ ਆਵੇਗਾ ॥ ਸੋ ਬੁਧੀਵਾਨ ਪੁਰਸ਼ ਤਾਂ ਇਸ ਸ਼ੰਕਾ ਦਾ ਪ੍ਰਹਾਰ ਕਰ ਸਕਦੇ ਹਨ ॥ ਪ੍ਰੰਤੂ ਮੁਸ਼ਕਲ ਓਨਾਂ ਨੂੰ ਹੈ ॥ ਜਿਨਾਂ ਦੀ ਭੇਦ ਦ੍ਰਿਸ਼ਟੀ ਹੈ ॥ ਅਤੇ ਸਭਸੇ ਬੜ੍ਹਕਰ ਸਮ ਦ੍ਰਿਸ਼ਟੀ ਵਾਲੇ ਸਾਡੇ ਦਸੋਂ ਹੀ ਗੁਰੂਸਾਹਿਬ ਜੀ ਹੋਏ ਹਨ ॥ ਕਿੰਤੂ ਪਿਛੇ ਜੋ ੨ ਊਚ ਜਾਤੀ ਵਾ ਨੀਚ ਜਾਤੀ ਦਾ ਭਗਤ ਹੋਇਆ ਹੈ ਸੋ ਸੋ ਨੂੰ ਸਾਡੇ ਸਤਿਗੁਰਾਂ ਨੇ ਅਪਨੇ ਸਾਥ ਅਭੇਦ ਸਮਝ ਕਰ ਸ਼ਾਬਾਸੀ ਹੀ ਦਿਤੀ ਹੈ ॥ ਕਿੰਤੂ ਜਿਨਾਂ ਨੇ ਸਤਾਰਾਂ ਕਬੀਰ ਆਦਿਕ ਭਗਤਾਂ ਦੀ ਬਾਣੀ ਅਪਨੇ ਸਾਥ ਅਭੇਦ ਕਰ ਲਈ ॥ ਅਤੇ ਬੀਚਮੇਂ ਹੋਰ ਭੀ ਧ੍ਰੂਅ (ਤਥਾ) ਪ੍ਰਹਲਾਦ ਆਦਿਕ ਅਨੇਕਾਂ ਭਗਤਾਂ ਨੂੰ ਅਪਨੇ ਸਾਥ ਅਭੇਦ ਸਮਝਿਆ ॥ ਸੋ ਜੇਕਰ ਉਕਤ ਭਗਤਾਂ ਨੂੰ ਗੁਰੂ ਜੀ [ਹਿੰਦੂ ਸਮਝਦੇ] ਅਰਥਾਤ ਬੁਰੇ ਸਮਝਦੇ ਤਾਂ ਤਿਨਾਂ ਨੂੰ ਸ਼ਾਬਾਸੀ ਕਦੇ ਨਾ ਦੇਂਦੇ॥ ਤਾਂਤੇ ਤਿਨਾਂ ਨੂੰ ਖਾਲਸਾ ਸਮਝਿਆ ॥ ਸੋ ਸਿੱਟਾ ਸਾਰੇ ਲੇਖ ਦਾ ਏਹ ਹੈ ॥ ਜੋ ਕਬੀਰ ਜੀ ਦੇ (ਤਥਾ)

ਕ੍ਰਿਸ਼ਨ ਜੀ ਦੇ ਸਿਖ। ਸਾਡੇ ਸਤਿਗੁਰਾਂ ਨੂੰ ਦ੍ਵੈਖ ਦ੍ਰਿਸਟੀ ਸੇ ਦੇਖੇਂ ਤਾ ਪਿਛੇ ਕਹੀ ਸੁਖਮਨੀ ਦੀ ਅਸ੍ਰਪਦੀ ਵਾਲੀ ਨਿੰਦਾ ਰੂਪ ਪਾਪ ਦੇ ਭਾਗੀ ਓਹੁ ਬਣਨਗੇ। ਤਾਂਤੇ ਸਾਨੂੰ ਜਿਥੋਂ ਤੀਕ ਹੋ ਸਕੇ ਇਸ ਪਾਪ ਕੋਲੋਂ ਬਚਣਾ ਚਾਹੀਏ ॥ ਕਿੰਤੂ ਚੋਰ

[ਤਥਾ]ਯਾਰੀ ਕਰਨਵਾਲੇ ਨਾਲੋਂ ਭੀ ਨਿੰਦਕ ਗੁਰੂਜੀ ਨੇ ਬੁਰਾ ਦਸਿਆ ਹੈ ॥ ॥ ਹੁਣਬਾਣੀ ਦੀ ਸ੍ਰੀ ਮੁਖਵਾਕਤਾ ਮੇਂ ਹੋਰ ਸਬੂਤ ਸੁਣੋ ॥ ਦੋਹ ॥ ਕ੍ਰਿਸ਼ਨ ਜੁਧਜੋ ਹਉ ਕਹਿਯੋ ਅਤਿਹੀ ਸੰਗ ਸਨੇਹ । ਜਿਹ ਲਾਲਚ ਏਹ ਮੈ ਰਚਿਯੋ ਮੋਹਿ ਵਾਹੈ ਬਰ ਦੇਹ ॥ ਸ੍ਵੈਯਾ ॥ ਹੇ ਰਵ ਹੇ ਸਸਿ ਹੇ ਕਰਨਾਨਿਧ ਮੇਰੀ ਅਬੈ ਬਿਨਤੀ ਸੁਨ ਲੀਜੈ । ਅਉਰ ਨ ਮਾਂਗਤ ਹਉ ਤੁਮਤੇ ਕਛੁ ਚਾਹਤ ਹੈ ਚਿਤਮੈ ਸੋਈਕੀਜੈ । ਸਸਤ੍ਰਨ ਸਿਉ ਅਤਿਹੀ ਰਨ ਭੀਤਰ ਜੂਝਮਰੋ ਕਹਿ ਸਾਚਪਤੀਜੈ । ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਿਯਾਮ ਇਹੈਬਰਦੀਜੈ ॥ ਜਉ ਕਿਛ ਇਛ ਕਰੋ ਧਨ ਕੀ ਤਉ ਚਲਿਯੋ ਧਨ ਦੇਸਨ ਦੇਸ ਤੇ ਆਵੈ ॥ ਅਉ ਸਬ ਰਿਧਨ ਸਿਧਨਿ ਪੈ ਹਮਕੋ ਨਹੀ ਨੈਕ ਹੀਯਾ ਲਾਲਚਾਵੈ । ਅਉਰ ਸੁਨੋ ਕਛ ਜੋਗ ਵਿਖੈ ਕਹਿ ਕੌਨ ਇਤੋ ਤਪਕੈ ਤਨ ਤਾਵੈ । ਜੂਝ ਮਰੋ ਰਨਮੈ ਤਜ ਭੈ ਤੁਮਤੇ ਪ੍ਰਭ ਸਿਯਾਮ ਇਹੈ ਬਰ ਪਾਵੈ ॥ ਅੰਕ ੧੯੦੦ ॥ ਸੋ ਭਾਵ ॥ ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ਕ੍ਰਿਸ਼ਨ ਦਾ ਜੁਧ ਜਿਸ ਮਤਲਬ ਕੇ ਵਾਸਤੇ ਮੈਨੇ ਕਥਨ ਕੀਤਾ ਹੈ ਸੋ ( ਮਤਲਬ ) ਅਰਥਾਤ ਜੁਧ ਮੈਨੂੰ ਮਿਲੇ । ( ਪੁਨਾ ) ਹੇ ਸੂਰਜ ਚੰਦ੍ਰਮਾ ਕੇ ਪ੍ਰਕਾਸ਼ਕ ਰੂਪ ਅਤੇ ਕ੍ਰਿਪਾ ਕੀ ਨਿਧ । ਮੇਰੀ ਅਬ ਬੇਨਤੀ ਸੁਨੋ । ਕਿੰਤੂ ਹੋਰ ਮੈਂ ਆਪ ਕੋਲੋਂ ਕੁਛ ਨਹੀ ਮੰਗਦਾ । ਕਿਛ ਥੋੜੇ ਮਾਤ੍ਰ ਇਕ ਵਸਤੂ ਮੈਂ ਚਾਹੁਨਾ ਹਾਂ ਸੋ ਚਾਹ ਮੇਰੀ ਹੇ ਸੰਤਾਂ ਕੇ ਸਹਾਇਕ ਵਾ ਜਗਤ ਕੇ ਮਾਤਾ

ਪਿਤਾ ਰੂਪ ਪੂਰੀ ਕਰੋ ॥ ਕਿੰਤੂ ਮੈਂ ਸਿਯਾਮ ਨੂੰ ਕ੍ਰਿਪਾ ਕਰਕੇ ਏਹ ਬਰ ਦੀਜੀਐ ਕਿ ਸ਼ਸਤ੍ਰਾਂ ਕੇ ਸੰਜੁਗਤ ਅਤਿਸੇ ਗਾੜ੍ਹੇ ਜੁਧਵਿਚ ਮਰੀਏ। ਕਿੰਤੂ ਏਹ ਕਹਿਣਾ ਮੇਰੇ ਸਚੇ ਦਿਲਦਾ ਪ੍ਰਵਾਣ ਕੀਜੀਐ। ਅਤੇ ਜੇਕਰ ਧਨਦੀ ਇਛਿਆ ਕਰੀਏ ਤੋ ਧਨ ਤਾਂ ਬਹੁਤ ਦੇਸ ਦੇਸਾਂਤ੍ਰਾਂ ਵਿਚੋਂ ਸਿਖਾਂਸੇਵਕਾਂ ਦਾ ਭੇਜਿਆ ਹੋਇਆ ਚਲਿਆ ਆਂਵਦਾ ਹੈ। ਅਤੇ ਰਿਧੀਆਂ ਸਿਧੀਆਂਨੂੰ ਭੀ ਸਾਡਾ ਜੀ ਨਹੀਂ ਲੋੜਦਾ। (ਪੁਨਾ) ਹਠ ਜੋਗ ਵਿਚ ਲਗ ਕਰ ਕੌਣ ਤਨ ਨੂੰ ਤਪਾਵੈ। ਪ੍ਰੰਤੂ ਤੇਰੇ ਪਾਸੋਂ ਹੇ ਪ੍ਰਭੂ ਮੈਂ ( ਸਿਯਾਮ ਨਾਮ ) ਕਵੀ ਏਹ ਲੋੜ੍ਹਿਆ ਚਾਹੁਨਾਹਾਂ ਕਿ ਰਣ ਦੇ ਵਿਚ ਭੈ ਨੂੰ ਤਿਆਗਕਰ ਮਰੀਏ ਯਾ ਮਾਰੀਏ। ਸੋ ਏਹ ਸਿਖਿਆ ਗੁਰੂਜੀ ਨੇ ਅਪਨੇ ਦੁਆਰਾ ਖਾਲਸੇਜੀ ਨੂੰ ਸਿਖਾਈ। ਕਿੰਤੂ ਐ ਪ੍ਰਿਅਖਾਲਸਾ ਜੀ ਉਸ ਅਕਾਲ ਪੁਰਖ ਕੋਲੋਂ ਏਹ ਉਤਮ ਮੰਗ ਮੰਗੋ। ਸੋ ਹੁਣ ਵਿਚਾਰ ਸਿਯਾਮ ਕਵੀ ਪਰ ਕਰਨੇਹਾਂ॥ ਕਿੰਤੂ ਗੋਬਿੰਦਰਾ ਕੀ ਜਗਾ* ਮਾਤਾ ਗੂਜਰੀਜੀ ਅਪਨੇ ਸੌਹਰੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਕਾ ਨਾਮ ਬੀਚਮੇਂ ਆਵਨੇ ਸੇ ਗੁਰੂ ਜੀ ਕਾ ਨਾਮ ਰਾਮ ਯਾ ਸਿਯਾਮ ਕਰਕੇ ਬੁਲਾਇਆ ਕਰਦੀਸੀ। ਸੋਗੁਰੂ ਜੀਨੇ ਤਿੱਨਾਂ ਨਾਵਾਂਨੂੰ ਅਪਨੀ ਬਾਣੀਮੇਂ ਰਖਨਾਕੀਤਾ। ਅਤੇਦੂਸਰਾਵਿਚਾਰ ਏਹ ਹੈ ਜੋ ਕਵੀ ਅਪਨੇ ਨਾਮਕੋ ਸੰਕੋਚ ਵਾ ਬਦਲ ਲੈਂਦੇ

ਨੋਟ—* ਬਾਣੀ ਗੁਰੂਜੀ ਨੇ ੧੭੫੫ ਬਿਕ੍ਰਮੀਤਕ ਪਰੀ ਕੀਤੀ ਹੈ ਅਤੇ ਅੰਮ੍ਰਿਤ ਪ੫ ਸੰਮਤ ਮੇ ਛਕਿਆ ਛਕਾਇਆ ਹੈ ਬਾਦ ਗੋਬਿੰਦ ਸਿੰਘ ਨਾਮ ਹੂਆਹੈ॥

ਹਨ (ਜਥਾ) ਪ੍ਰਿਥਮ ਗੁਰਾਂਨੇ ਅਪਨੇ ਨਾਵਾਂ ਕੋ ਛੋਡ ਮਹਲਾ ਪਹਿਲਾ ਯਾ ਮਃ ਤੀਜਾ ਰਖਣਾ ਕੀਤਾਹੈ ਸੋ ਤੈਸੇ ਹੀ ਗੁਰੂਜੀਨੇ ਅਪਨੇ ਅਸਲੀ ਨਾਮਨੂੰ ਇਕ ਜਗਾਵਰਤਿਆ ਹੈ। (ਜਥਾ) ਗੋਬਿੰਦ ਦਾਸ ਤੁਹਾਰ॥ ਬਾਕੀ ਯਾ ਰਾਮ ਯਾ ਸਿਆਮ ਯਾ ਪਾਤਸ਼ਾਹੀ ੧੦ ਇਤਾਦਿਕ ਪ੍ਰਮੇਸਰ ਸੰਬੰਧਤ ਨਾਮਾ ਨੂੰ ਵਰਤਿਆ॥ (ਪੁਨਾ) ਸਾਡੇ ਭੁਲੇ ਹੋਏ ਭਾਈ ਏਹ ਹਠ ਕਰਦੇ ਹਨ ਜੋ (ਸਿਯਾਮ) ਨਾਮ ਵਾ ਰਾਮ ਕਵੀਆਂ ਦਾ ਨਾਮ ਹੈ। ਅਸੀ ਓਨਾਂ ਹਠਾਗ੍ਰ ਭਾਈਆਂ ਨੂੰ ਏਹ ਪੁਛਨੇ ਹਾਂ। ਜੋ ਓਹੁ ਕੇਹੜਾ ਕਵੀ ਹੈ ਜੇਹੜਾ ਉਪ੍ ਲਿਖੇ ਸ੍ਵੈਯੇ ਮੇਂ ਕਥਨ ਕਰਦਾ ਹੈ ਕਿ ਹੇ ਪ੍ਰਭੂ ਧਨਦੀ ਮੈਨੂੰ ਕੋਈ ਲੋੜ ਨਹੀ ਕਿੰਤੂ ਧਨ ਦੇਸ ਦੇਸਾਂਤ੍ਰਾਂ ਵਿਚੋਂ ਚਲਿਆ ਆਂਵਦਾ ਹੈ। ਕਿਆ ਗੁਰੂ ਜੀ ਤੇ ਜੁਦਾ ਹੀ ਓਹੁ ਕਵੀਸਰ ਪੁਜੱਕੜ ਬਣ ਰਿਹਾਸੀ। ਤਾਂ ਫੇਰ ਗੁਰੂ ਜੀਸੇ ਤਿਸਦਾ ਸੰਬੰਧਕੀ। ਅਤੇ ਜੇਕਰ ਗੁਰੂ ਜੀ ਦੇ ਅਨੁਸਾਰਸੀ ਤਾਂ ਐਸੇ ਕਹਿੰਦਾ ਕਿ ਜੇ ਕਰ ਮੈਂ ਧਨਦੀ ਇਛਿਆ ਕਰਾਂ ਤਾਂ ਧਨ ਤਾਂ ਮੈਨੂੰ ਸ੍ਰੀ ਕਲਗੀਧਰ ਜੀਕੋਲੋਂ ਆ ਰਿਹਾ ਹੈ॥ ਤਾਂਤੇ ਨ੍ਰਿਸੰਸੇ ਏਹ ਉਕਤ ਨਾਮ ਗੁਰੂ ਜੀਦੇ ਹਨ॥ (ਪੁਨਾ) ਜੇਕਰ ਦੁਰਜਨ ਤੋਸ਼ ਨਿਯਾਏ ਸੇ ਸ੍ਰੀ ਕਲਗੀਧਰ ਜੀਤੇ ਭਿੰਨ ਰਾਮ ਵਾ ਸਿਯਾਮ ਨੂੰ ਇਸ ਬਾਣੀ ਦੇ ਕਰਤੇ ਮੰਨ ਭੀ ਲੀਤਾ ਜਾਵੇ ਤਾਂ ਏਹ ਸ਼ੰਕਾ ਉਤਪਤਿ ਹੁੰਦੀ ਹੈ। ਕਿ ਜੋ ਬਵੰਜਾ ਕਵੀ ਗੁਰੂ ਜੀ ਦੇ ਪਾਸ ਰਹਿੰਦੇ ਸਨ। (ਜਥਾ) ਅੰਮ੍ਰਿਤ ਰਾਏ। ਬੜਾ ਵਿਦਵਾਨ ਕਵੀ ਜਿਸ

ਦੀ ਰਚਨਾ ਹੁਣਭੀ ਬਹੁਤ ਕਹੀਂ ਕਹੀਂ ਮਿਲਦੀ ਹੈ। ਅਤੇ ਕੁਵਰੇਸ਼ ਪੰਡਿਤ, ਪ੍ਰਨਾ ਮਸ਼ਹੂਰ ਕਵੀ, ਅਤੇ ਟਹਕਨ ਕਵੀ, ਜਿਸਨੇ ਮਹਾਭਾਰਥ ਵਿਚੋਂ ਅਸਮੇਧ ਦਾ ਅਤੀ ਉਤਮ ਰਚਨਾ ਵਿਚ ਭਾਸ਼ਾ ਕੀਤਾ। ਸੋ ਇਤਾਦਿਕ ਕਵੀਆਂ ਨੂੰ ਉਸ ਸਮੇ ਕਿਆ ਕਵੀਸ਼ਰੀ ਭੁਲ ਗਈ ਸੀ। ਕਿ ਗੁਰੂਜੀਸੇ ਏਹ ਰੁਠ ਗਏ ਸੇ ਜੋ ਦਸਮ ਗੁਰ ਗਿਰਾ ਮੇਂ ਤਿਨਾਂ ਦਾ ਨਾਮ ਭੀ ਕਿਤੇ ਨਹੀਂ। ਕਿਆ ਰਾਮ ਵਾ ਸ਼ਿਯਾਮ ਹੀ ਬਡੇ ਭਾਰੀ ਕਵੀ ਥੇ। ਜੋ ਜਿਨਾਂ ਦੀ ਰਚਨਾ ਭੀ ਇਸ ਵਕਤ ਕਿਤੇ ਪ੍ਰਤੀਤ ਨਹੀਂ ਹੁੰਦੀ। ਅਤੇ ਇਸਬਾਣੀ ਮੇਂ ਆਦਿਸੇ ਅੰਤ ਤਕ ਸਿਰਫ ਏਹ ਦੋ ਨਾਮ ਆਂਵਦੇ ਹਨ। ਰਾਮ ਯਾ ਸਿਆਮ ਸੋ ਉਕਤ ਨਾਮ ਸ੍ਰੀ ਕਲਗੀ ਧਰ ਜੀਦੇ ਹਨ। ਅਤੇ ਜੇਹੜਾ ਦਸਮ ਬਾਣੀਨੂੰ ਕਵੀਆਂ ਦੀ ਰਚਨਾ ਦਸਨਾ ਸੋ ਕੇਵਲ ਹਠ ਹੈ।

ਕਿੰਤੂ ਪਕਾ ਸਬੂਤ ਜੈਸੇ ਅੰਕ ੧੯੦੦ ਦੇ ਇਕ ਦੋਹਰੇ। ਅਤੇ ਦੋਨੋ ਸ੍ਵੈਯਾਂ ਮੇਂ ਗੁਰੂ ਜੀਦਾ ਜੁਧ ਅਪਨੇ ਮੁਖੋਂ ਮੰਗਣਾ ਸਿਧ ਕਰਦਾ ਹੈ। ਤੈਸੇ ਅਖੀਰੀ ਦੇ ਦੋਨੋਂ ਸ੍ਵੈਯਾਂ ਮੇਂ ਸੁਣੋ (ਤਥਾ) ਸ੍ਵੈਯਾ॥ ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ। ਅਰ ਅਉਰ ਜੰਜਾਰ ਜਿਤੋ ਗ੍ਰਹਕੋ ਤੁਹਿ ਤਿਆਗ ਕਹਾਂ ਚਿਤਤਾ ਮੈ ਧਰੋ। ਅਬਰੀਝ ਕੈ ਦੇਹ ਵੈਹ ਹਮਕੋ ਜੋਊ ਹਉ ਬਿਨਤੀ ਕਰਜੋਰ ਕਰੋ। ਜਬ ਆਉਕੀ ਔਧ ਨਿਦਾਨ ਬਨੈ ਅਤਿਹੀ ਰਨ ਮੈ ਤਬ ਜੂਝਮਰੋ (ਦੋਃ) ਦਸਮ ਕਥਾਭਾਗੌਤਕੀ ਭਾਖਾਕਰੀ ਬਨਾਇ। ਅਵਰ ਬਾਛਨਾ

ਨਾਹਿ ਪ੍ਰਭੁ ਧਰਮ ਜੁਧ ਕੇ ਚਾਇ॥ ੨੪੮੯ ॥ ਸੋ ਵੈਸਾਹੀ ਜੁਧ ਦੇ ਉਤਸਾਹ ਨੂੰ ਵਧੌਣੇ ਵਾਲਾ ਅਖੀਰੀ ਸ੍ਵੈਯਾਹੈ (ਤਥਾ) ਧੰਨ ਜੀਓ ਤਿਹਕੋ ਜਗਮੈ ਮੁਖਤੇ ਹਰ ਚਿਤਮੈ ਜੁਧਬਿਚਾਰੇ ॥ ਆਦਿਕ ॥ ਅੰਕ ੨੪੯੦ ॥ ਤਾਂਤੇ ਐਸਾ ਕੌਣ ਕਵੀਸ਼ਰ ਹੈ ਜੋ ਅਪਨੇਮੁਖੋਂ ਬਾਰੰਬਾਰ ਉਸ ਪ੍ਰਭੂ ਤੇ ਜੁਧ ਦੀ ਮੰਗ ਮੰਗੇ। ਕਿਓਂਕਿ ਗ੍ਰੰਥਾਂ ਦੇ ਵੇਖਣੇ ਤੋਂ ਪਤਾ ਲਗਦਾ ਹੈ। ਕਿ ਜੋ ਕਵੀਸ਼ਰ ਪਿਛੇ ਹੋਏ ਹਨ (ਜਥਾ) ਸਭਤੇ ਪ੍ਰਥਮ। ਬ੍ਰਹਮਾ, ਪੁਨਾ। ਬਾਲਮੀਕ, ਅਤੇ ਬਿਆਸ, ਫੇਰ ਸ਼ੰਕ੍ਰਾਚਾਰਯ, ਕੇਸ਼ੋਦਾਸ, ਤਥਾ। ਕਾਲੀਦਾਸ, ਪੁਨਾ। ਤੁਲਸੀਦਾਸ। ਅਤੇ ਸੁਖਾ ਸਿੰਘ, ਵਾ ਸੰਤੋਖਸਿੰਘ ਆਦਿਕ। ਕਿਆ ਕਿਤੇਭੀ ਉਪਰ ਲਿਖੇ ਕਵੀਸ਼ਰਾਂ ਨੇ ਅਪਨੇ ਮੁਖੋਂ ਜੁਧਦੀ ਮੰਗ ਮੰਗੀ ਹੋਵੇ। ਹਾਂ ਗਣੇਸ਼ ਤੋਂ ਵਾ ਦੇਵੀ ਕੋਲੋਂ ਅਪਨੀ ਬਾਨੀ ਵਾ ਗ੍ਰੰਥ ਦੀ ਸਮਾਪਤੀ ਦੀ ਮੰਗਤਾ ਜਰੂਰ ਮੰਗੀ। ਯਾ ਕਿਸੀ ਰਾਜ ਦਰ-ਬਾਰ ਵਿਚ ਜਾਕਰ ਕਵੀਸ਼ਰੀ ਸੁਣਾਕਰ ਚਾਰ ਟਕੇ ਮੰਗੇ। ਪ੍ਰੰਤੂ ਐਸਾ ਕਿਤੇਨਹੀਂ ਲੇਖ ਜੈਸਾ ਕਿ। ਜੂਝਮਰੋ ਰਨਮੈਤਜ ਭੈ ਤੁਮਤੇ ਪ੍ਰਭੁ ਸਿਯਾਮ ਇਹੈ ਬਰ ਪਾਵੈ (ਪੁਨਾ) ਜਬ ਆਉਕੀ ਔਧਨਿਦਾਨ ਬਨੈ ਅਤਿਹੀ ਰਨ ਮੈ ਤਬ ਜੂਝ ਮਰੋ ॥ ਆਦਿਕ ॥ ਇਤਿ ਦਸਮ ਗੁਰ ਬਾਣੀ ਕ੍ਰਿਸ਼੍ਨਅਵਤਾਰ ਸਮਾਪਤੰ॥

ਅਥ ਕਲਕੀ ਅਵਤਾਰ ਕਥਨੰ

ਤਰਕਵਾਦੀ ਦੀ ਰਾਏ ਇਸ ਬਾਣੀਦੀ ਬਾਬਤਏਹਹੈ (ਜਥਾ)

ਪੜ੍ਹੈ ਨ ਕੋਈਭੂਲ ਪੁਰਾਨਾ। ਕੋਊ ਨ ਪਕਰੈ ਪਾਨਕੁਰਾਨਾ। ਬੇਦ ਔਰ ਕਤੇਬਕੇ ਦੋਏ ਦੂਖਕੈ ਮਤ ਡਾਰ ਹੈ। ਮੁਖ ਬੇਦ ਔਰ ਕਤੇਬਕੋ ਕੋਈ ਨਾਮ ਲੇਨਨ ਦੇਹਗੇ। ਨਹਿ ਬੇਦ ਬਾਕ ਪ੍ਰਮਾਨ ਹੈ। ਮਤ ਭਿੰਨ ਭਿੰਨ ਬਖਾਨਹੈ। ਆਦਿਕ॥

ਨੋਟ–ਖਾਲਸਾ ਜੀ ਉਪ੍ਰਲੀ ਤੁਕਾਂ ਦੇ ਭਾਵਨੂੰ ਵਿਚਾਰੋ ਜਿ ਹਿੰਦ ਅਤੇ ਇਸਲਾਮ ਧਰਮ ਦੀ ਰਖਯਾ ਲਈ ਕੀ ਉਤਮ ਉਪ੍ਰਾਲਾਕੀਤਾ ਹੈ ਕੀ ਆਪਭੀ ਇਸ ਬਾਣੀਨੂੰ ਖਾਲਸਾਧਰਮ ਰੱਖਯਕ ਖਿਆਲ ਕਰੋਂਗੇ। ਜੇ ਨਹੀਂ ਤਾਂ ਇਸ ਬਾਣੀਨੂੰ ਗੁਰ ਬਾਣੀ ਦੇ ਤੁਲ ਮੰਜੀਸਾਹਿਬ ਕਿਓਂ॥ ਉਤ੍ਰ॥ ਮਿਤ੍ਰਜੀ ਸੁਣੋ ਆਦਿ ਗੁਰ ਬਾਣੀ ਇਸ ਅਵਤਾਰਦੀ ਬਾਬਤ ਕੀ ਦਸਦੀ ਹੈ (ਜਥਾ) ਨਿਹ ਕਲੰਕ ਬਜੀ ਡੰਕਚਤ੍ਰੂ ਦਲ ਰਵਿੰਦ ਜੀਂਉ *॥

ਸੋ (ਭਾਵ ਅਰਥ) ਕਲਗੀ ਅਵਤਾਰ ਤੋਂ ਪ੍ਰਿਥਮ ਜੈਸੇ ਜੈਸੇ ਅਪਨੇ ਧਰਮ ਪੁਸਤਕੋਂ ਸੇ ਉਲਟ ਬਿਵਹਾਰ ਜੀਵਾਂ ਦਾ ਹੋ ਜਾਇਗਾ ਸੋਈ ਵਰਤਾਉ ਗੁਰੂ ਜੀ ਨੇ ਅਪਨੀ ਦੀਰਘ ਦ੍ਰਿਸ਼ਟੀ ਸੇ ਕਈ ਬਰਸ ਅਗੇ ਹੀ ਕਥਨ ਕੀਤਾ॥ ਸੋ ਭੀ ਉਪਰ ਲਿਖੀ ਤੁਕ ਦਾ ਬਿਸਤਾਰ ਹੈ॥ ਇਸ ਸਫ਼ੇਦਾ ਹੇਠਾਂ ਨੋਟ ਦੇਖੋ॥ ਅਗੇ ਹੋਰ ਸੁਣੋ (ਜਥਾ) ਸਤੀ ਪਾਪ ਕਰ ਸਤੁ ਕਮਾਹਿ॥ ਗੁਰ ਦੀਖਿਆ ਘਰ ਦੇਵਣਜਾਹਿ॥ ਇਸਤ੍ਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥

* ਨਿਹਕਲੰਕ ਅਵਤਾਰ ਦੀ ਲੜਾਈ ਮੇਂ ਪਿਛਲੇ ਜੁਗਾਂ ਵਿਚ ਜਸ ਦੀ ਡੰਕ ਵਜੀਸੀ ਅਤੇ ਅਗੇ ਨੂੰ ਭੀ ਜਿਸਕੇ ਸਾਥ ਸੂਰਜ ਚੰਦ੍ਰਮਾਂ ਕਾ ਦਲ ਰਜੇਗਾ॥

ਸਾਸਤ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥ ਪ੍ਰਿਥਮ ਵਾਰ ਰਾਮਕਲੀ ਸਲੋਕ ੧੧ ॥ (ਪੁਨਾ) ਵੇਦਾ ਮਹਿ ਨਾਮ ਉਤਮ ਸੋ ਸੁਣੈ ਨਾਹੀ ਫਿਰਹਿ ਜਿਉ ਬੇਤਾਲਿਆ ॥ ਅਨੰਦੁ ਅੰਕ ੧੯ ॥ (ਪੁਨਾ) ਬੇਦ ਬਖਿਆਨ ਕਰਤ ਸਾਧੂਜਨ ਭਾਗ ਹੀਨ ਸਮਝਤ ਨਹੀ ਖਲੁ॥ ਟੋਡੀ ਮਃ੫॥੨੬॥ ਬੇਦ ਸ਼ਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥ਨਿਪਟਬਾਜੀ ਹਾਰ ਮੂਕਾ ਪਛੁਤਾਇਓ ਮਨ ਭੋਰਾ ॥ ਆਸਾ ਮਃ ੫॥੧੫੨॥ ਜਾਇ ਪੁਛਹੁ ਸਿਮ੍ਰਿਤ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿਕਰੇਨਿ ॥ ਪ੍ਰਿਥਮ ਵਾਰ ਰਾਮਕਲੀ ਸਃ ॥ ੧੦ ਬੇਦੁ ਪੁਰਾਨ ਜਾਸ ਗੁਨ ਗਾਵਤ ਤਾਕਉ ਨਾਮ ਹੀਏ ਮੋ ਧਰਰੇ ॥ ਗਉੜੀ ਮਃ ੯ ਅੰਕ ੯ ॥ ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥ ਬੇਦ ਸ਼ਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥ਆਸਾਮਃ੫ ॥੪੨॥ ਬੇਦੁਕਤੇਬਕਹੁ ਮਤਝੂਠੇ ਝੂਠਾ ਜੋ ਨ ਬਿਚਾਰੈ ॥ਪ੍ਰਃ ਕਬੀਰ ॥

ਕੀ ਖਾਲਸਾ ਜੀ ਉਪਰ ਲਿਖੀ ਬਾਣੀ ਖਾਲਸਾ ਧਰਮ ਰਖਜਕ ਹੈ। ਜੇ ਹੈ ਤਾਂ ਦਸਮ ਗੁਰ ਰਚਤ ਕਲਕੀ ਅਵਤਾਰ ਦੀ ਬਾਣੀ ਆਦਿ ਬਾਣੀ ਦੇ ਤੁਲ ਆਦਰ ਯੋਗ ਜਰੂਰ ਹੈ ॥ ਜੇਕਰ ਨਹੀਂ ਤਾਂ ਯਾਰਵੇਂ ਭੁਲੇਮੇਂ ਵਾਸਤੇ ਕੁਤਰਕੀ ਸਿੰਘ ਜੀ ਕੋ ਜਰੂਰ ਹੀ ਪਰੀਸ਼ਰਮ ਕਰਨਾ ਪਵੇਗਾ ਤਾਂਤੇ ਆਪ ਗੁਰੂ ਖਾਲਸਾ ਜੀ ਉਕਤ ਸਿੰਘ ਕੋ ਸੁਮਤੀ ਪ੍ਰਦਾਨ ਕਰੋ ਤਾਕਿ ਬਾਰੰਬਾਰ ਕਾਗਜ ਕਾਲੇ ਕਰਨ ਰੂਪ

ਖੇਚਲਾਂ ਤੇ ਬਚ ਜਾਵੇ ॥ ਇਤੀ ॥

ਅਥ ਉਪ ਅਵਤਾਰ ਬ੍ਰਹਮਾ ਕਥਨੰ

ਇਸ ਬਾਣੀ ਦੇ ੧੯ ਅੰਕ ਤਕ ਅਕਾਲ ਪੁਰਖ ਸੰਬੰਧੀ ਤਤ੍ ਗਜ਼ਾਨਦਾਇਕ ਬਾਣੀ ਤਰਕਵਾਦੀ ਨੇ ਅੰਗੀਕਾਰ ਕੀਤੀ ਹੈ ॥ ਅਤੇ ਅਗੇ ਕੁਛਕ ਨੱਕ ਮਰੋੜ ਕਰ ਦਸਦਾ ਹੈ ਕਿ ਅਗੇ ਜਿਨਾਂ ੨ ਬੇਦ ਸੰਬੰਧੀ ਪ੍ਰਚਾਰ ਕੀਤਾ ਹੈ ਸੋ ਤਿਨਾਂ ਦੀ ਕਥਾ ਹੈ ॥ ਸੋ ਠੀਕ ਹੈ ॥ ਪ੍ਰੰਤੂ ਮਿਤ੍ ਜੀ ਜਿਸਨੇ ਤਤ ਗਿਜ਼ਾਨਦਾਇਕ ਬਾਣੀ ਨੂੰ ੧੯ ਅੰਕ ਵਿਚ ਕਥਨ ਕੀਤਾ ਹੈ ਸੋ ਬਾਕੀ ਬਾਣੀ ਭੀ ਉਸੀ ਰਸਨਾ ਤੇ ਉੱਚਾਰਣ ਕੀਤੀ ਹੋਈ ਸਮਝਣੀ ॥ ਕਿੰਤੂ ਪਿਛੇ ਕਹੀ ਰੀਤੀ ਮੂਜਬ ॥ ਪ੍ਰਿਥਮ ਅੰਕ ਤੋਂ (ਤੋਮਰ ਛੰਦ) ਸ਼ੁਰੂ ਹੂਆ ਹੈ ॥ ਅਤੇ ਬ੍ਰਹਮਾਵਤਾਰ ਦੀ ਕਥਾ ਦੇ ਅਖੀਰ ੩੯ ਅੰਕ ਤਕ ਖ਼ਤਮ ਹੈ ਅਤੇ ਬੀਚਮੇਂ ਕਿਸੀ ਕਵੀ ਦਾ ਨਾਮ ਨਹੀ ਅਤੇ ਅੰਕ ਭੀ ਇਕਰਸਚਲਦਾ ਹੈ ॥ ਅਤੇ ਅਗੇਸੁਣੋ ਜੋ ਪਿਛਲੀ ਬਾਣੀਸੇ ਸੰਬੰਧਤ ਅਗਲੀ ਬਾਣੀ ਦਾ ਹੇਤੂ ॥ [ਜਥਾ] ਗਨ ਚਉਬਿਸੇ ਅਵਤਾਰ ॥ ਬਹੁ ਕੈ ਕਹੈ ਬਿਸਥਾਰ ॥ ਅਬ ਗਨੋ ਉਪ ਅਵਤਾਰ ॥ ਜਿਮ ਧਰੇ ਰੂਪ ਮੁਰਾਰ ॥ ੨੦ ॥ [ਭਾਵ] ਗੁਰੂ ਜੀ ਦਸਦੇ ਹਨ ਕਿ ਹੇ ਖਾਲਸਾ ਜੀ ਜਿਸ ਪ੍ਰਕਾਰ ਅਸੀ ਬਿਸਥਾਰ ਸੇ ਪਿਛੇ ਚੌਵੀ ਅਵਤਾਰ ਕਥਨ ਕੀਤੇ ਹਨ ॥ ਉਸੀ ਤਰਾਂ ਅਬ ਉਪ ਅਵਤਾਰ ਕਥਨ ਕਰਦੇ ਹਾਂ ॥ (ਪੁਨਾ) ਕਲਤਾਸ ਆਗਿਆ ਦੀਨ ॥ ਤਬ ਬੇਦ ਬ੍ਰਹਮਾ ਕੀਨ ॥

ਤਬ ਤਾਸ ਬਾਢਿਯੋਗਰਬ॥ ਸਰਆਪ ਜਾਨ ਨ ਸਰਬ॥ ਸੁਰ ਮੋਹਿ ਕਬਿ ਨ ਕੋਇ ॥ ਇਕ ਆਪ ਹੋਇ ਤਾ ਹੋਇ॥ ਕੁਛ ਕਾਲ ਕੀ ਭੁਅ ਬਕ੍ਰ॥ ਛਿਤ ਡਾਰਿਆ ਜਿਮ ਸਕ੍ਰ॥੨੩॥ ਦਸ ਲਛ ਬਰਖ ਪ੍ਰਮਾਨ॥ ਰਹਿਯੋ ਠਾਢ ਏਕ ਪਗਾਨ॥ ਚਿਤ ਲਾਏ ਕੀਨੀ ਸੇਵ॥ ਤਬ ਰੀਝਗੇ ਗੁਰਦੇਵ॥ ੩੧॥ ਸੋ ਭਾਵ ਨਿਕਲਦਾਹੈ ਕਿ ਐ ਤੁਛਵਿਦ੍ਵਾਨੋ ਜੋ ਦੇਖੋ। ਬ੍ਰਹਮਾ ਸਾਰਖੇ ਬੇਦ ਬਕਤੇ ਇਸ ਹੰਕਾਰ ਨੇ ਕਿਸ ਪਦਵੀ ਨੂੰ ਪਹੁੰਚਾ ਦਿਤੇ॥ [ਪੁਨਾ] ਇਸੀ ਭਾਵਸੇ ਮਿਲਤਾ ਬਜਾਇ ਸਾਖੀਪ੍ਰਮਾਣ ਕੇਸ੍ਰੀਮੁਖਵਾਕਸੁਣੋ [ਜਥਾ] ਬ੍ਰਹਮੇਗਰਬਕੀਆ ਨਹੀਂ ਜਾਨਿਆ॥ ਬੇਦ ਕੀਬਿਪਤਿਪੜੀਪਛਤਾਨਿਆ॥ ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ॥ ਐਸਾਗਰਬ ਬੁਰਾਸੰਸਾਰੈ॥ ਜਿਸ ਗੁਰ ਮਿਲੈ ਤਿਸ ਗਰਬ ਨਿਵਾਰੈ॥ ਗਉੜੀ ਮਃ ੧ ਅਸ੍ਰਪਦੀ ੯॥ ਪ੍ਰਿਥਮੇ ਬ੍ਰਹਮਾ ਕਾਲੈ ਘਰ ਆਇਆ॥ ਬ੍ਰਹਮਕਮਲੁਪਇਆਲਨ ਪਾਇਆ॥ ਆਗਿਆਨਹੀਲੀਨੀ ਭਰਮਿ ਭੁਲਾਇਆ॥ ਗਉੜੀਮਃ ੧ ਅਸ੍ਰਃ ੧੪॥

ਸੋ ਹੁਣ ਜਿਸ ਪ੍ਰਕਾਰ ਤਪ ਕਰਕੇ ਪ੍ਰਮੇਸੁਰ ਸੇ ਬ੍ਰਹਮਾ [ਤਥਾ] ਬਾਲਮੀਕ, ਬਿਆਸ, ਕਸਪ, ਬ੍ਰਹਸਪਤ, ਸ਼ੁਕ੍ਰ, [ਤਥਾ] ਕਾਲੀਦਾਸ ਮਿਲੇ ਹਨ ਸੋ ਭੀ ਗੁਰਬਾਣੀ ਸੇ ਸਾਬਤ ਹੈ॥ [ਜਥਾ] ਬ੍ਰਹਮਾ ਬਿਸ਼ਨ ਮਹੇਸ਼ ਸਰੇਸ਼ਟ ਨਾਮ ਰਤੇ ਵੀਚਾਰੀ॥ ਮਾਰੂ ਮਃ ੪॥ [ਪੁਨਾ] ਗੁਰਕੇ ਸ਼ਬਦ ਤਰੇ ਮੁਨ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ॥ ਭੈਰੋ

ਮਃ ੧ ॥ *ਬ੍ਰਹਮ ਕਮਲ ਪੁਤ ਮੀਨ ਬਿਆਸਾ ਤਪ ਤਾਪਨ ਪੂਜ ਕਰਾਵੈਗੋ ॥ ੧ ॥ ਜੋ ਜੋ ਭਗਤ ਹੋਇ ਸੋ ਪੂਜਹੁ ਭਰਮਨ ਭਰਮਿ ਚੁਕਾਵੈਗੋ ॥ ਜਾਤ ਨਜਾਤ ਦੇਖ ਮਤ ਭਰਮੋ ਸੁਕ ਜਨਕ ਪਗੀ ਲਗ ਧਿਆਵੈਗੋ ॥ ਜੂਠਨ ਜੂਠ ਪਈ ਸਿਰ ਊਪਰ ਖਿਨ ਮਨੂਆ ਤਿਲਨ ਡੁਲਾਵੈਗੋ ॥ ਜਨਕ ਜਨਕ ਬੈਠੇ ਸਿੰਘਾਸਨ ਨਉਮੁਨੀ ਧੂਰ ਲੈ ਲਾਵੈਗੋ ॥ ਨਾਨਕ ਕ੍ਰਿਪਾ ਕ੍ਰਿਪਾ ਕਰ ਠਾਕੁਰ ਮੈ ਦਾਸਨ ਭਸਮ ਲਗਾਵੈਗੋ ॥ ਕਾਨੜਾ ਮਃ ੪ ॥ ਅਸ੍ਰਃ ॥

ਕਿਉਂ ਮਿਤ੍ਰ ਜੀ ਉਪਰ ਲਿਖੀ ਬਾਣੀ ਪੁਰਾਣ ਰੂਪ ਹੈ ਕਿ ਕੁਛ ਹੋਰ ॥ ਕਿੰਤੂ ਗੁਰੂ ਜੀਨੇ ਊਚ ਨੀਚ ਜਾਤੀ ਦੇ ਭਗਤਾਂ ਨੂੰ ਵਡਿਆਈ ਦਿਤੀ ਅਤੇ ਦਸਿਆ ਕਿ ਜੋ ਬ੍ਰਹਮਾ ਅਤੇ ਬਿਆਸ(ਪੁਨਾ)ਜਨਕ ਅਤੇ ਸੁਕਦੇਵ ਆਦਿਕ ਜੋ ਜੋ ਭਗਤ ਪੂਰਬ ਹੋਇ ਹਨ, ਅਤੇ ਹੋਵਨਗੇ, ਵਾ ਹਨ ਸੋ ਸੋ ਕੋ ਪੂਜੋ, ਭਾਵ ॥ ਤਿਨ ਕੀ ਇਜਤ ਕਰੋ ਅਤੇ ਊਚ ਨੀਚ ਜਾਤੀ ਵਾਲੇ ਭਰਮ ਨੂੰ ਦੂਰ ਕਰਕੇ ਨਿਰ ਭਰਮ ਹੋਵੇ ॥ ( ਜਥਾ ) ਨਾਨਾ ਖਿਆਨ ਪੁਰਾਨ ਬੇਦ ਬਿਧ ਚਉਤੀਸ ਅਖਰ ਮਾਹੀ ॥ ਬਿਆਸ ਬਿਚਾਰ ਕਹਿਓ ਪਰਮਾਰਥ ਰਾਮ ਨਾਮ ਸਰਨਾਹੀ ॥ ਸੋਰਠ ਰਵਿਦਾਸ ॥ (ਪੁਨਾ) ਗੁਣਗਾਵੈ ਮੁਨ ਬਿਆਸਜਿਨ ਬੇਦ ਬਿਆਕਰਣ ਬੀਚਾਰਿਅ ॥ ਬ੍ਰਹਮਾਗੁਣ ਉਚਰੇ ਜਿਨ

*ਬ੍ਰਹਮਾ ਦੀ ਉਤਪਤੀ ਕਮਲ ਤੋਂ ਅਤੇ ਬਿਆਸ ਦੀ ਪਦੈਸ਼ ਮੱਛੀ ਤੋਂ ਪ੍ਰਤੂ ਤਪ ਨੂੰ ਤਪਿਆ ਤੇ ਪੂਜਨੇ ਜੋਗ ਹੋ ਗਏ । ਵਰਨਹ ਨਿਖਿਧਜੋਨੀ ਸੇ ॥

ਹੁਕਮ ਸਭ ਸ੍ਰਿਸਟਿ ਸਵਾਰੀਅ ॥ ਸੋ ਇਸ ਪ੍ਰਕਾਰ ਉਪਰ ਲਿਖੇ ਮਹਾਤਮਾ ਵਾਹਿਗੁਰੂ ਦਾ ਜਸ ਗਾਵਣੇ ਸੇ ਪ੍ਰਵਾਣੀਕ ਹਨ ਅਤੇ ਤਿਨਾਂ ਦਾ ਜਸ ਕਰਨਾ ਭੀ ਪੁੰਨ ਰੂਪ ਹੈ। ਕਿਉਂ ਕਿ ਸ੍ਰੀ ਮੁਖ ਵਾਕ ਹੋਣੇਸੇ ॥ ਬ੍ਰਹਮਾ ਵਤਾਰ ਇਤੀ ॥

ਅਥ ਰੁਦ੍ਰ ਅਵਤਾਰ ਕਥਨੰ

ਸੋ ਜਿਸ ਪ੍ਰਕਾਰ ਬ੍ਰਹਮੇ ਦਾ ਹੰਕਾਰ ਪ੍ਰਮੇਸਰ ਨੇ ਦੂਰ ਕੀਤਾ, ਵੈਸੇ ਸ਼ਿਵਾਂ ਦਾ ਹੰਕਾਰ ਦੂਰਕਰ (ਪੁਨਾ) ਤਿਸ ਕੋਲੋਂ ਪ੍ਰਮੇਸ਼ਰ ਭਗਤੀ ਕਰਵਾ ਸ਼ਿਵ ਕੋ ਭੀ ਅਪਨੇ ਸਾਥ ਅਭੇਦ ਕਰ ਲੀਤਾ ਸੋ ਇਸੀ ਅਰਥ ਵਾਲੀ ਬਾਨੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਭੀ ਮਿਲਦੀ ਹੈ ॥ (ਜਥਾ) ਗੁਰ ਬਚਨ ॥ ਬ੍ਰਹਮਾ ਬਿਸ਼ਨ ਮਾਹਾਂਦੇਓ ਭੂਲੇ ਵਿਚ ਹਉਮੈ ਕਾਰ ਕਮਾਈ ॥ ਜਿਨ ਕੀਤੇ ਤਿਸੈ ਨ ਚੇਤੈ ਬਪਰੇ ਗੁਰ ਮੁਖ ਸੋਝੀ ਪਾਈ ॥ ਸੋ ਭਾਵ ਨਿਕਲਦਾ ਹੈ ਕਿ ਐ ਪ੍ਰਾਣੀਓ ਜਿਸ ਵਾਹਿਗੁਰੂ ਦੀ ਮਾਇਆ ਨੇ ਬ੍ਰਹਮਾ ਅਤੇ ਬਿਸ਼ਨ ਅਤੇ ਸ਼ਿਵ ਭੁਲਾਦਿਤੇ (ਪੁਨਾ) ਇਤ੍ਰਜੀਵਾਂ ਦੀ ਕੀ ਗਿਣਤੀਹੈ। ਸੋ ਜਿਸਪ੍ਰਕਾਰ ਉਪਰਲਿਖੇ ਮਹਾਤਮਾਨੇ ਗੁਰਾਂ ਦੁਆਰਾ(ਸੋਝੀ ਪਾਈ) ਅਰਥਾਤ ਗੁਰ ਸਿਖਿਆਪ੍ਰਾਪਤਕੀਤੀਹੈਅਤੇਪ੍ਰਮੇਸੁਰ ਦੀ ਭਗਤੀ ਕਰਦੇ ਹੂਏ ਪ੍ਰਭੂ ਕੋ ਜਾ ਪ੍ਰਾਪਤ ਹੋਏ ਸੋ ਤੈਸੇਹੀ ਤੁਸੀ ਭੀ ਗੁਰੂ ਵਾਲੇ ਹੋਵੋ ॥ ਅਤੇ ਨਮ੍ਰਤਾ ਸਹਤ ਹੋਕਰ ਪ੍ਰਮੇਸੁਰ ਨੂੰ ਪ੍ਰਾਪਤ ਕਰੋ ॥ ਸੋ ਜਿਸ ਪ੍ਰਕਾਰ ਸ਼ਿਵਾਦਿਕ ਮਹਾਤਮਾ ਨੇ ਪ੍ਰਭੂ ਦੀ ਭਗਤੀ ਕੀਤੀ ਹੈ। ਸੋ ਸਬੂਤ ਗੁਰ

ਬਾਣੀ ਤੋਂ ਮਿਲਦਾ ਹੈ ॥ [ਜਥਾ] ਗਾਵੈ ਗੁਣ ਮਹਾਂਦੇਉ ਬੈਰਾਗੀ ਜਿਨਿ ਧਿਆਨੁ ਨਿਰੰਤਰ ਜਾਣਿਓ ॥ ਕਬਿਕਲ ਸੁ ਜਸੁ ਗਾਵੈ ਗੁਰ ਨਾਨਕ ਰਾਜ ਜੋਗੁ ਜਿਨ ਮਾਣਿਓ ॥ ਸ੍ਵੈਯੇ ਮਃ ੧ ਕੇ ਅੰਕ ੫ ॥ [ਪੁਨਾ] ਸ਼ੰਕੂ ਜਾਗੈ ਚਰਨ ਸੇਵ ॥ ਕਲਿ ਜਾਗੈ ਨਾਮਾ ਜੈ ਦੇਵ ॥ ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰ ॥ ਬਸੰਤ ਕਬੀਰ ਅੰਕ ੨ ॥ ਸੋ ਭਾਵ ॥ ਉਪਰ ਲਿਖੇ ਸ਼ਿਵ ਆਦਿਕ ਮਹਾਤਮਾ ਗੁਰੂਮੁਖ ਦੁਆਰਾ ਸਿਖਿਆ ਲੈਕਰ ਗਿਗ਼ਾਨ ਜਾਗ੍ਰਤ ਵਿਚ ਜਾਗੇ ॥ [ਪੁਨਾ] ਸ਼ੰਕੂ ਬ੍ਰਹਮੇ ਦੇਵੀ ਜਪਿਓ ਮੁਖ ਹਰਿ ਹਰਿ ਜਪਿਆ ॥ ਮਾਰੂ ਮਃ ੪ ॥ [ਪੁਨਾ] ਬੇਦ ਬਾਣੀ ਸਹਤ ਬਿਰੰਚ ਜਸ ਗਾਵੈ ਜਾਕੋ ਸ਼ਿਵ ਮੁਨ ਗਹਿਨਤ ਜਾਤ ਕਬਿਲਾਸ ਕਉ ॥ ਸ੍ਵੈਯੇ ਮਃ ੪ ਕੇ ॥

ਸੋ ਇਸੀ ਪ੍ਰਕਾਰ ਸ਼ਿਵਾਂ ਦੇ ਅਵਤਾਰੀ ਦਤਾਤ੍ਰੈ ਦੀ ਕਥਾ ਅਰ ਪਾਰਸ ਨਾਥ ਦੀ ਕਥਾ ਤੋਂ ਉਪਦੇਸ਼ ਹੁੰਦਾ ਹੈ। ਕਿ ਜਿਸਤ੍ਰਾਂ ਇਨਾ ਮਹਾਤਮਾ ਨੇ ਪ੍ਰਭੂ ਦੀ ਭਗਤੀ ਕੀਤੀ ਅਤੇ ਹੋਰਨਾ ਕੋਲੋਂ ਪ੍ਰਭੂ ਦੀ ਭਗਤੀ ਕਰਵਾਈ। ਇਸਤ੍ਰਾਂ ਹਰੇਕ ਪ੍ਰਾਣੀਮਾਤ੍ਰ ਦਾ ਧਰਮਹੈ। [ਜਥਾ] ਆਪਜਪੇ ਅਵਰਾ ਨਾਮ ਜਪਾਵੈ। ਸੋ ਐਸੇ ਹੀ ਦਤਾਤ੍ਰੈ ਨੇ ਜਿਸਤ੍ਰਾਂ ਪ੍ਰਮੇਸੁਰ ਦਾ ਭਜਨ ਕੀਤਾ ਅਤੇ ( ਚੌਬੀਸ ਗੁਰੂ ਕੀਤੇ ) ਅਰਥਾਤ ਚੌਬੀਸ ਜਗਾਤੇ ਪ੍ਰਮੇਸੁਰਸੰਬੰਧੀਗੁਣਲੈਣੇ ਕੀਤੇ [ਜਥਾ] ਕਾਛਨਏਕ ਤਹਾ ਮਿਲਗਈ। ਸੋਆਚੂਕ ਪੁਕਾਰਤ ਭਈ ॥ ਅੰਕ ੨੦੯

ਭਾਵ। (ਕਾਛਨ) ਨਾਮ ਮਾਲਨਿ। ਜੋ ਸੋਏ ਅਤੇ [ਚੂਕਾ] ਨਾਮ ਪਾਲਕ ਵੇਚਦੀਸੀ। ਤਿਸਦੇ [ਸੋਆ ਚੂਕ] ਦੋ ਲਵਿਚੋਂ ਮਹਾਤ-ਮਾ ਨੇ ਏਹ ਗੁਣ ਨਿਕਾਲਿਆਕਿ ਜੋਪੁਰਸ ਅਗਿਯਾਨ ਨਿੰਦ੍ਰਾ ਮੇ ਸੋਗਿਆ। ਸੋਪ੍ਰਭੂਦੇ ਮਿਲਾਪਤੇ [ਚੂਕ] ਨਾਮ ਚੁਕ ਗਿਆ ਸੋ ਠੀਕ ਮਹਾਤਮਾ ਦਾ ਏਹੀਕਰਮਹੈ [ਜਥਾ] ਸਗਲ ਬੋਲਨ ਕੇ ਮਾਹ ਬੀਚਾਰਾ॥ ਸੋ ਇਸਹੇਤੂ ਤੇ ਉਪ੍ਰੋਕਤ ਮਹਾਤਮਾ ਦੀ ਕਥਾ [ਪੁਨਾ] ਦਸਮਗੁਰ ਗਿਰਾ ਹੋਣੇ ਤੇ ਉਪਦੇਸ ਰੂਪ ਹੈ। ਅਤੇ ਵੈਸੇਹੀ ਪਾਰਸ ਨਾਥ ਦੀ ਕਥਾ ਉਪਦੇਸ ਰੂਪਹੈ। ਕਿੰਤੂ ਜਿਸਨੇ ਸੰਪੂਰਣ ਸਾਸਤ੍ਰ ਪੜੇਅਤੇ ਰਾਜਨੀਤੀਮੇ ਚਤ੍ਰਹੋਕਰ ਅਪਨੇ ਇਸ਼ਟ ਦੇਵਤਾ ਕੋਲੋਂ ਵਰ ਲੈਕਰ ਸ੍ਰਬ ਦੇਸਾਂ ਪਰ ਫਤੇ ਪਾਈ। ਸੋ ਐਸੇ ਹੀ ਚਕ੍ਰਵਰਤੀ ਰਾਜ ਭੋਗ ਕਰ ਬਾਦ ਮਛਿੰਦ੍ਰ ਨਾਥ ਦੇ ਉਪਦੇਸ਼ ਸੇ ਰਾਜ ਛੋੜਕਰ ਅੰਤ੍ਰੀਵ ਮਨ ਸ਼ਤ੍ਰ ਕੇ ਸਾਥ ਲਗਾ ਜੰਗ ਕਰਨੇ। ਸੋ ਇਸੀ ਕਥਾ ਨੂੰ ਗੁਰੂ ਜੀ ਨੇ ਕਥਨ ਕੀਤਾ। ਮੋਹੁ ਅਤੇ ਬਿਬੇਕਦੀ ਸੈਨਾਪਤੀ ਸੂਰ-ਮਿਆਂ ਦਾ ਜੁਧ ਖੂਬ ਚੰਗੀਤ੍ਰਾਂ ਸੇ ਖੋਲਕੇ ਲਿਖਿਆ। ਸੋ ਇਸਕਥਾ ਤੋਂ ਉਪਦੇਸ਼ ਹੁੰਦਾਹੈ ਕਿ ਇਸਤ੍ਰਾਂਦੇ ਬਡੇ ੨ ਰਾਜੇ ਪ੍ਰਿਥੀਪਤੀ ਹੋ ਚੁਕੇ ਹਨ। ਪ੍ਰੰਤੂ ਮਨਰੂਪੀ ਸ਼ਤ੍ਰ ਤਿਨਾਂ ਤੋਂ ਭੀ ਅਜੀਤ ਹੀ ਰਿਹਾ। ਤਾਂਤੇ ਐਸੇ ਰਾਜਕੋ ਪਾਕੇਰ ਮਤਾਂ ਕੋਈ ਹੰਕਾਰ ਕਰੇ ਕਿ ਜੋ ਮੈ ਸ੍ਰਬ ਕਾ ਅਧਿਪਤਿ ਹਾਂ ਅਤੇ ਮੇਰਾ ਸ਼ਤ੍ਰ ਕੋਈ ਨਹੀ। ਕਿੰਤੂ ਗੁਰੂ ਜੀਦਾ ਭੀ ਕਥਨ ਹੈ ਕਿ [ਮਨੰਜੀਤੇ ਜਗਜੀਤ]। ਤਾਂਤੇ ਮਿਤ੍ਰ ਤਰਕਵਾਦੀ ਜੀ

ਆਦਿ ਗੁਰਬਾਣੀ ਦੇ ਭਾਵ ਨਾਲ ਮਿਲਦੀ ਹੀ ਦਸਮ ਗੁਰ ਗਿਰਾ ਹੈ ॥ ਇਤੀ ਬਿਚਿਤ੍ਰ ਨਾਟਕ ॥

ਅਗੇ ਗੁਰੂ ਜੀ ਨੇ ਦਸ ਸ਼ਬਦ ਕਥਨਕੀਤੇ ਜੋ ਨਿਤਨੇਮ ਦੇ ਪਾਠ ਵਿਚ ਪੜੇ ਜਾਂਦੇ ਹਨ ॥ ਅਤੇ ਬਾਦ ੩੨ ਸ੍ਵੈਯੇ ਕਥਨ ਕੀਤੇ ਜਿਨਾਂ ਵਿਚ ਅਪਨਾ ਮੁਖ ਸਿਧਾਂਤ ਦਸਿਆ ਅਤੇ ਬਾਦ ੩ ਸ੍ਵੈਯੇ (ਜੋ ਕੁਛ ਲੇਖ ਲਿਖਿਯੋ ਬਿਧਿਨਾ ਸੋ ਪਾਈਅਤ ਮਿਸ੍ਰ ਜੂ ਸ਼ੋਕ ਨਿਵਾਰੋ) ॥ ਏਹ ਲਿਖੇ ॥ ਜਿਨਾਂ ਨੂੰ ਤਰਕਵਾਦੀ ਜੀ ਆਪ ਭੀ ਮੰਨ ਚੁਕੇ ਹੋ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥

ਸ੍ਰੀ ਭਗਉਤੀ ਜੀ ਸਹਾਇ ॥ ਪਾਤਸ਼ਾਹ ੧੦ ॥

ਇਸ ਬਾਨੀ ਦੇ ਤੀਜੇ ਅੰਕ ਮੇਂ ਗੁਰੂ ਜੀ ਸ਼ਸਤ੍ਰਾਂ ਕੋ ਅਪਨਾ ਪੂਜ ਲਿਖਦੇ ਹਨ ॥ (ਜਥਾ) ਅਸਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥ (ਪੁਨਾ) ਇਸੀ ਸੇ ਮਿਲਦਾ ਬਚਨ ॥ ਨਮਸਕਾਰਯੰ ਮੋਰ ਤੀਰੰ ਤੁਫੰਗੰ ॥ ਨਮੋ ਖਗ ਅਦੱਗੰ ਅਭੇਯੰ ਅਭੱਗੰ ॥ ਗਦਾਯੰ ਗ੍ਰਿਸਟੰ ਨਮੋ ਸੈਹਥੀਯੰ ॥ ਜਿਨੈ ਤੁਲੀਯੰ ਬੀਰ ਬੀਯੋ ਨਬੀਯੰ ॥ ੯੮ ॥ ਨਮੋ ਚਕ੍ਰ ਪਾਣੰ ॥ ਅਭੂਤੰ ਭਯਾਣੰ ॥ ਨਮੋ ਉਗ੍ਰਦਾੜੰ ॥ ਨਮੋ ਗ੍ਰਿਸਟ ਗਾੜੰ ॥ ਨਮੋ ਤੀਰ ਤੋਪੰ ॥ ਜਿਨੈ ਸਤ੍ਰ ਘੋਪੰ ॥ ਨਮੋ ਧੋਪ ਪੱਟੰ ॥ ਜਿਨੈ ਦੁਸ਼ਟ ਦੱਟੰ ॥ ਜਿਤੇ ਸ਼ਸਤ੍ਰ ਨਾਮੰ ॥ ਨਮਸਕਾਰ ਤਾਮੰ ॥ ਜਿਤੇ

ਅਸਤ੍ਰਭੇਯੰ ॥ ਨਮਸਕਾਰ ਤੇਯੰ ॥ ਅੰਕ੯੧ ॥ ਬਿਚਿਤ੍ਰ ਨਾਟਕ ਧਿਆਯ ੧ ॥ ਸੋ ਭਾਵ ਏਹ ਨਿਕਲਿਆ ਕਿ ਜੋ ਨਾਮ ਮਾਲਾ ਭੀ ਬਿਚਿਤ੍ਰ ਨਾਟਕ ਸੇ ਸੰਬੰਧਤ ਹੈ ॥ ਅਤੇ ਏਹ ਬਾਣੀ ਨਾਮਾ ਦਾ ਕੋਸ਼ਹੈ ॥ ਜੈਸੇ ਫ਼ਾਰਸੀ ਮੇਂ ਲੁਗ਼ਾਤ ਅਤੇ ਅੰਗ੍ਰੇਜ਼ੀ ਮੇਂ ਡਿਕਸ਼ਨਰੀ ਹੈ ॥ ਤੈਸੇ ਹੀ ਇਸ ਬਾਣੀ ਦੇ ਅਭਿਆਸ ਸੇ ਜੋ ਕਾਬਿਕੋਸ਼ਤੋਂ ਲਾਭਪਹੁੰਚਦਾਹੈ ਸੋ ਵੈਸੇ ਹੀ ਇਸਦੇ ਪੜ੍ਹਨੇ ਤੇ ਪਦ ਪਦਾਰਥ ਦੀ ਗਿਆਤ ਹੋ ਜਾਂਦੀ ਹੈ॥ ਕਿਉਂਕਿ ਭਾਈ ਸੁਖਾ ਸਿੰਘ ਜੀ ਨੇ ਗੁਰ ਬਿਲਾਸ ਦਸਮੀ ਪਾਤਸ਼ਾਹੀਦੇ ਆਦਿਮੇਂ ਕਥਨ ਕੀਤਾਹੈ ਕਿ ਮੈਨੂੰ ਸਿਰਫ ਨਾਮ ਮਾਲਾ ਦੇ ਪੜ੍ਹਨੇ ਤੇ ਹੀ ਛੰਦਾਬੰਦੀ ਰਚਨੇ ਦਾ ਢੰਗ ਪ੍ਰਾਪਤ ਹੋਇਆ ਹੈ ॥ ਸੋ ਗੁਰ ਬਾਣੀ ਹੋਣੇ ਸੇ ਇਸ ਪਦਾਰਥ ਦੀ ਪ੍ਰਾਪਤੀ ਹੋਣੀ ਕੋਈ ਅਸਚਰਯ ਨਹੀ॥ ਨਾਮ ਮਾਲਾ ਇਤੀ॥

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਭਗੌਤੀਏਂ ਨਮਹ॥ ਅਥ ਪਖ੍ਯਾਨ ਚਰਿੱਤ੍ਰ ਲਿੱਖਯਤੇ ॥ ਪਾਤਸ਼ਾਹੀ ੧੦ ॥ (ਤਰਕਵਾਦੀ ਦਾ ਲੇਖ)

ਚਰਿਤ੍ਰ ੧ ਸੇ ਲੇਕਰ ਚਰਿਤ੍ਰ੪੦੩ ਤਕ ਸਭਦੇਸਭ ਐਸੇ ਹਨ ਜਿਨਾਂ ਨੂੰ ਸਿਵਾਇ ਕਾਮਾਂਵਤੀ ਕਾਮ ਸਿਧ ਇਸਤ੍ਰੀ ਵਾ ਪੁਰਸ਼ਾਂ ਦੇ ਪੜ੍ਹਨ ਤੇ ਬਿਨਾਂ ਕਿਸੇ ਸਤਿਸੰਗ ਵਿਚ ਪੜ੍ਹਨਾ ਮਹਾਂ ਅਯੋਗ ਹੈ ॥ ਬਲਕੇ ਰਸਕ ਮੀਤ ਭੀ ਏਨਾਂ ਨੂੰ ਪੜ੍ਹਕੇ ਮਹਾਂ ਕੁਕਰਮੀ ਹੋਣਗੇ ॥ਪਸ ਜਦ ਏਹ ਠੀਕ ਹੈ ਤਾਂ ਐਸੀ

ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਤੁਲਤਾ ਦੇਣੀ ਮਹਾਂ ਅਯੋਗ ਹੈ ॥ (ਪੁਨਾ) ਚਾਰਸੌ ਦੋ ਨੰਬ੍ਰ ਦਾ ਚਰਿਤ੍ਰ ਨਮੂਨੇ ਮਾਤ੍ਰ ਦਸਕੇ ਇਸ ਬਾਣੀ ਨੂੰ ਅਤੀ ਭ੍ਰਸਟ ਪੁਰਸ਼ਾਂ ਦੇ ਰਿਦੇ ਨੂੰਭੀ ਭ੍ਰਸਟ ਕਰਨ ਵਾਲੀ ਦਸਿਆ ਆਦਿਕ

(ਉਤ੍ਰ) ਮਿਤ੍ਰ ਜੀ ਜਿਸ ਤਰਾਂ ਆਦਿ ਗੁਰਗਿਰਾ ਪਰ ਇਸਤ੍ਰੀ ਕਾ ਨਿਸ਼ੇਧ ਕਰਦੀ ਹੈ ॥ ਤੈਸੇ ਹੀ ਏਹ ਚਰਿਤ੍ਰ ਬਾਣੀ ਪਰ ਇਸਤ੍ਰੀ ਸਪਰਸ ਪੁਰਸ਼ ਕੋ ਧ੍ਰਿਕਾਰ ਕਰਦੀ ਹੈ ॥ ਸੋ ਅਗੇ ਚਲਕਰ ਅਸੀ ਆਪਕੀ ਦ੍ਰਿਸਟੀ ਗੋਚਰ ਕਰਾਂਗੇ ॥ ਸੋ ਹੁਣ ਪ੍ਰਿਥਮ ਗੁਰ ਗਿਰਾ ਸੁਣੋ ਜੋ ਕੀ ਫੁਰਮੌਂਦੀ ਹੈ ॥ (ਜਥਾ) ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥ ਤਕਹਿਨਾਰਿਪਰਾਈਆ ਲੁਕਿਅੰਦਰ ਠਾਣੀ॥ ਸੰਨੀ ਦੇਨ ਵਿਖਮ ਥਾਇ ਮਿਠਾ ਮਦ ਮਾਣੀ ॥ ਕਰਮੀ ਆਪੋ ਆਪਣੀਆਪੇਪਛਤਾਣੀ॥ ਅਜਰਾਈਲਫਰੇਸਤਾਤਿਲਪੀੜੇ ਘਾਣੀ ॥ (ਪੁਨਾ) ਗੋਤਮ ਤਪਾ ਅਹਲਿਆ ਇਸਤ੍ਰੀ ਤਿਸ ਦੇਖ ਇੰਦ੍ਰ ਲੁਭਾਇਆ ॥ ਸਹਸ ਸਰੀਰ ਚਿਹਨ ਭਗ ਹੋਇ ਤਾਂ ਮਨ ਪਛੋਤਾਇਆ ॥ ਸੋ ਇਸੀ ਭਾਵ ਦੀ ਚਰਿਤ੍ਰ ਬਾਣੀ ਹੈ ਸੋ ਭੀ ਸੁਣੋ ॥ ਕਿੰਤੂ ਮਾਇਆ ਰੂਪ ਇਸਤ੍ਰੀਆਂ ਦੇ ਛਲਾਂ ਤੋਂ ਖਾਲਸੇ ਜੀ ਨੂੰ ਬਚਾਵਣੇ ਲੀਏ ਗੁਰੂ ਸਾਹਿਬ ਨੇ ਇਕ ਚਿਤ੍ਰ ਸਿੰਘ ਰਾਜਾ ਦੀ ਕਥਾ ਨੂੰ ਮੁਖ ਅਗ੍ਰ ਰਖ ਕਰ ਚਾਰਸੈ ਚਾਰ ਚਰਿਤ੍ਰ ਖਾਲਸੇ ਜੀਨੂੰ ਸੁਣਾਏ॥ ਜਿਸ ਚਿੱਤ੍ਰ ਸਿੰਘ ਰਾਜਾ ਦੀ ਕਥਾ ਪ੍ਰਿਥਮ ਚਰਿਤ੍ਰ ਵਿਚ ਗੁਰੂ

ਜੀ ਨੇ ਕਥਨ ਕੀਤੀ ਹੈ ॥ ਕਿੰਤੂ ਤਿਸਨੂੰ ਇਸਤ੍ਰੀ ਨੇ ਅਪਨੇ ਵਸ ਕਰ ਲੀਆ ਸੀ ਜਦ ਤਿਸ ਰਾਜਾ ਦੀ ਇਸਤ੍ਰੀ ਤਿਸਦੇ ਹਨਵੰਤ ਸਿੰਘ ਰਾਜ ਪੁਤ੍ਰ ਪਰ ਮੋਹਿਤ ਹੋਈ ਜੋ ਪ੍ਰਿਥਮ ਰਾਣੀ ਦੇ ਸ਼ਿਕਮ ਤੋਂ ਸੀ ॥ ਅਤੇ ਅਪਨੇ ਮਨ ਦਾ ਖੁਲਾਸਾ ਤਿਸ ਰਾਜ ਪੁਤ੍ਰ ਨੂੰ ਖੋਲਕੇ ਸੁਣਾਇਆ ਪ੍ਰੰਤੂ ਤਿਸ ਰਾਜ ਪੁਤ੍ਰ ਨੇ ਇਨਕਾਰ ਕੀਤਾ ਅਤੇ ਰਾਣੀ ਮਕਰ ਬਣਾ ਕਰ ਰਾਜੇ ਕੋ ਕਿਹਣੇ ਲਗੀ ਕਿ ਆਪਕੇ ਰਾਜ ਪੁਤ੍ਰ ਨੇ ਮੇਰੇ ਪਰ ਹਥ ਡਾਲਾ ਹੈ ॥ ਪ੍ਰੰਤੂ ਰਾਜਾ ਸਾਹਿਬ ਨੇ ਇਸ ਬਾਤ ਨੂੰ ਸੁਣਕਰ ਫੈਸਲਾ ਦਿਤਾ ਕਿ ਰਾਜ ਪੁਤ੍ਰ ਕੋ ਕਤਲ ਕੀਤਾ ਜਾਵੇ ॥ ਅਤੇ ਇਸ ਫੈਸਲੇ ਨੂੰ ਸੁਣਕਰ ਅਕਲਵੰਦਾਂ ਵਜੀਰਾਂ ਵਾ ਮੁਸੱਦੀਆਂ ਨੇ ਰਾਜਾ ਸਾਹਿਬ ਦੇ ਅਗੇ ਅਰਜ ਕੀਤੀ ਕਿ ਐ ਪਾਤਸ਼ਾਹ ਸਲਾਮਤ ਇਨਾਂ ਅਉਰਤਾਂ ਦੇ ਛਲ ਮਕਰ ਪ੍ਰਿਥਮੇ ਸਾਡੇ ਕੋਲੋਂ ਆਪ ਸੁਣ ਲੀਜੀਏ ਤਿਸਤੇ ਬਾਦ ਰਾਜਪੁਤ੍ਰ ਨੂੰ ਕਤਲ ਕਰਨਾ ॥ ਸੋ ਰਾਜਪੁਤ੍ਰ ਕੋ ਬੰਦੀ ਖਾਨੇ ਵਿਚ ਭੇਜ ਦਿਤਾ ਅਤੇ ਅਗਲੇ ਦਿਨ ਰਾਜ ਸਭਾ ਦੇ ਵਿਚ ਮੰਤ੍ਰੀ ਲਗੇ ਰਾਜਾ ਕੋ ਇਸਤ੍ਰੀਆਂ ਦੇ ਚਰਿਤ੍ਰ ਸੁਣੌਣ॥ ਜਦ ਬਹੁਤ ਸਾਰੇ ਚਰਿਤ੍ਰ ਰਾਜਾ ਨੇ ਸੁਣੇ ਤਾਂ ਅਪਨੇ ਚਿਤ ਵਿਚ ਅਸਚਰਯ ਹੋ ਗਿਆ ਅਤੇ ਰਾਜ ਪ੍ਰਤ੍ਰ ਦੇ ਕਤਲ ਰੂਪੀ ਪਾਪ ਕੋਲੋਂ ਬਚਗਿਆ ਕਿੰਤੂ ਰਾਜਪੁਤ੍ਰ ਕੋ ਬਰੀ ਕੀਤਾ ॥ ਸੋਏਹਸੰਪੂਰਣਚਰਿਤ੍ਰਾਂ ਦੀ ਉਥਾਨਕਾ ਹੈ॥ਸੋਜਿਨਾਂ ਚਰਿਤ੍ਰਾਂ ਵਿਚ ਬਹੁਤ ਸਾਰੇ ਚਰਿਤ੍ਰ ਗੁਰੂ ਜੀਨੇ ਅਪਨੇ ਵਰਤਮਾਨ

ਸਮੇ ਦੇ ਚਰਿਤ੍ਰ ਮਿਲਾਏ ॥ [ਜਥਾ] ਚਰਿਤ੍ਰ ਨੰਬ੍ਰ੨੦
ਅਤੇ ਚਃ ਨੰਬ੍ਰ ੪੯ ॥ [ਪੁਨਾ] ਚਰਿਤ੍ਰ ਨੰਬ੍ਰ ੭੧ ॥
ਆਦਿਕ ਹੋਰ ਭੀ ॥ ਸੋ ਹੁਣ ਅਸੀ ਤਰਕਵਾਦੀ ਕੋਲੋਂ
ਏਹ ਪੁਛਨੇ ਹਾਂ ਕਿ ਇਸ ਭੂਮਕਾ ਮੂਜਬ ਇਸ ਚਰਿਤ੍ਰ ਬਾਣੀ
ਦਾ ਸਿਧਾਂਤ ਇਸਤ੍ਰੀਆਂ ਦੇ ਛਲ ਕਪਟਾਂ ਤੇ ਬਚੌਣੇ ਦਾ ਹੈ ॥
ਨਾਕਿ ਫਸੌਣੇ ਦਾ ॥ ਸੋ ਜਿਸ ਤਰਕਵਾਦੀ ਦੀ ਸਮਝ ਨੇ
ਤ੍ਰਿਆ ਚਰਿਤ੍ਰ ਬਾਣੀ ਨੂੰ ਪਰ ਇਸਤ੍ਰੀ ਸਪਰਸ ਬੋਧਕ
ਅਪਨੇ ਖਿਆਲ ਵਿਚ ਆਂਦਾਹੈ ਸੋ ਖਿਆਲਹੀ ਭ੍ਰਸਟ ਹੈ ॥
ਨਾਕਿ ਚਰਿਤ੍ਰ ਬਾਣੀ । ਸੋ ਹੁਣ ਅਸੀ ਤਰਕਵਾਦੀ ਨੂੰ
ਸਮਗ੍ਰ ਚਰਿਤ੍ਰ ਬਾਣੀ ਦਾ ਸਿਧਾਂਤ ਸੁਣੌਨੇ ਹਾਂ (ਜਥਾ)
॥ ਦੋਹਰਾ ॥ ਗੰਧੱਰਬ ਜੱਛ ਭੁਜੰਗ ਗਨ ਨਰ
ਬਪਰੇ ਕਿਨ ਮਾਹਿ । ਦੇਵ ਅਦੇਵ ਤ੍ਰਿਆਨ ਕੇ ਭੇਦ ਪਛਾਨਤ
ਨਾਹਿ ॥ ਚਰਿਤ੍ਰ ਨੰਬ੍ਰ ੧੦ ॥ (ਪੁਨਾ) । ਸੋਰਠਾ । ਜੋ ਨਿਜ
ਤ੍ਰਿਯਕੋ ਦੇਤ ਪੁਰਖ ਭੇਦ ਕਛ ਆਪਨੋ । ਤਾਂਕੇ ਬਿਧਨਾ ਲੇਤ
ਪ੍ਰਾਨ ਹਰਨ ਕਰ ਪਲਕ ਮੈਂ ॥ ਚਃ ॥ ੧੨ ॥ (ਪੁਨਾ)
ਜੋ ਨਰ ਅਪਨੇ ਚਿਤ ਕੌ ਤ੍ਰਿਯ ਕਰਦੇਤਬਨਾਇ ॥ ਜਰਾ ਤਾਹਿ
ਜੋਬਨ ਹਰੈ ਪ੍ਰਾਨ ਹਰਤ ਜਮ ਜਾਇ ॥ ਚਰਿਤ੍ਰ ੧੩ ॥
। ਦੋਃ । ਜੋਨਰ ਕਾਹੂ ਤ੍ਰਿਯ ਕੌ ਦੇਤ ਆਪਨੋ ਚਿਤ । ਤਾ ਨਰ
ਕੌ ਇਹ ਜਗਤ ਮੈਹੋਤ ਖੁਆਰੀ ਨਿਤ । ਚਰਿਤ੍ਰ ਨੰਬ੍ਰ ੧੫ ॥
ਦੋਃ । ਕੋਟ ਕਸਟ ਸਿਯਾਨੇਸਹਹਿ ਕੈਸੋ ਦਹਿ ਅਨੰਗ । ਨੈਕ
ਨੇਹ ਨਹ ਕੀਜਿਯੈ ਤਊ ਤਰਨ ਕੇ ਸੰਗ ॥ ਚਰਿਤ੍ਰ ੧੭ ॥

ਅੰਕ ੨੭ ॥ ਦੋਃ। ਪ੍ਰੀਤਿਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ। ਤਊ ਤਰਨ ਸੌ ਦੋਸਤੀ ਭੂਲ ਨ ਕਰਿਯਹੁ ਕੋਇ ॥ ॥ ਚਃ ੧੮ ॥ ॥ ਦੋਃ ॥ ਪਰੈ ਆਪਦਾ ਕੈਸਿਯੈ ਕੋਟਿ ਕਸਟ ਸਹਿ ਲੇਤ। ਤਊ ਸੁਘਰ ਨਰ ਇਸਤ੍ਰੀਅਨ ਭੇਦ ਨ ਅਪਨਾ ਦੇਤ। ਚਃ ੧੯॥ ਜੋ ਸਿਯਾਨੇ ਹੋਇ ਜਗਤ ਮੈ ਤ੍ਰਿਯ ਸੌ ਕਰਤ ਪਿਆਰ। ਤਾਂਹਿ ਮਹਾ ਜੜ ਸਮਝਿਯੈ ਚਿਤ ਭੀਤਰ ਨਿਰਧਾਰ ॥ ਚਃ ੨੦ ॥ ਛੰਦ ॥ ਸੁਧਜਬਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟਿਥਾਰੇ ॥ ਨਿਜਨਾਰੀ ਕੇ ਸਾਥ ਨੇਹ ਤੁਮਨਿਤ ਬਢੈਯਹੁ। ਪਰਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜੈਯਹੁ ॥ ਪਰਨਾਰੀ ਕੇ ਭਜੇ ਸਹਸ ਬਾਸਵ ਭਗਪਾਇਏ ॥ ਪਰਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਇਏ॥ ਪਰਨਾਰੀਕੇ ਹੇਤ ਸੀਸਦਸ ਸੀਸ ਗਵਾਯੋ ॥ ਹੋ ਪਰਨਾਰੀਕੇ ਹੇਤ ਕਟਕ ਕਵਰਨ ਕੋ ਘਾਯੋ॥ ਪਰਨਾਰੀ ਸੋਨੇਹ ਛੁਰੀ ਪੈਨੀ ਕਰ ਜਾਨੋ ॥ ਪਰਨਾਰੀ ਕੇ ਭਜੇ ਕਾਲ ਬਿ-ਆਪਿਯੋ ਤਨ ਮਾਨੋ ॥ ਅਧਿਕ ਹਰੀਫੀ ਜਾਨਿ ਭੋਗ ਪਰਤ੍ਰਿਯ ਹਿ ਜੋ ਕਰਹੀ ॥ ਹੋ ਅੰਤ ਸੁਆਨ ਕੀ ਮ੍ਰਿਤ ਹਾਥ ਲੇਡੀ ਕੇ ਮਰਹੀ॥ ਚਰਿਤ੍ਰ ੨੧ ॥ ਅੰਕ ੫੩ ॥ ਦੋਃ। ਚੰਚਲਾਨਿਕੇ ਚਰਿਤ੍ਰ ਕੌ ਸਕਤ ਨ ਕੋਊ ਪਾਇ ॥ ਚੰਦ੍ਰ ਸੂਰ ਸੁਰ ਅਸਰ ਸਭ ਬ੍ਰਹਮ ਬਿਸਨ ਸੁਰਰਾਇ ॥ ਚਃ ੨੪ ॥ ਦੋਃ । ਜੋ ਨ੍ਰਿਪ ਛਮਕਾ ਨਾ ਰਹੇ ਤ੍ਰਿਯਾ ਕਾ ਕਰਤ ਬਿਸ੍ਵਾਸੁ ॥ ਅਵਰ ਪੁਰਖ ਪਰ ਅਟਕ ਤ੍ਰਿਯ ਕਰਤ ਤਵਨ ਕੋ ਨਾਸ ॥ ਚਿੱਤ ਨਾ

ਦੀਜੈ ਆਪਨੋ ਸਭਕੋ ਲੇਹੁ ਬਨਾਇ॥ ਤਬ ਸਭ ਕਹਿ ਜੀਤਤ ਰਹੇ ਰਾਜ ਕਰੋ ਸੁਖ ਪਾਇ॥ ਚਃ ੫੦॥ ਦੋਃ। ਅਤਭੁਤ ਗਤਿ ਤ੍ਰਿਯਾਨਕੀ ਜਿਨੈ ਨਾ ਪਾਵੈ ਕੋਇ॥ ਭੇਦ ਸੁਰਾਸਰ ਨਾ ਲਹੈ ਜੋ ਚਾਹੈਂ ਸੋ ਹੋਇ॥ ਚਰਿਤ੍ਰ ੬੦॥ ਦੋਃ। ਕਿਨ੍ਰ ਛੱਜ ਭੁਜੰਗ ਗਨ ਨਰ ਮੁਨ ਦੇਵ ਅਦੇਵ॥ ਤ੍ਰਿਯ ਚਰਿਤ੍ਰ ਕੌ ਚਿਤ ਮੈ ਟੰਚ ਨ ਚੀਨਤ ਭੇਵ॥ ਚਃ ੬੭॥ ਦੋਃ। ਛਲਰੂਪੀ ਛੈਲੀ ਸਦਾ ਛਕੀ ਰਹਤ ਛਿਤ ਮਾਹਿ॥ ਅਛਲ ਛਲਤ ਛਿਤ ਪਤਿਨ ਕੌ ਛਲੀ ਕੌਨ ਤੇ ਜਾਹਿ॥ ਚਃ ੭੦॥

ਚੌਃ। ਇੰਦ੍ਰ ਬਿਸਨ ਬ੍ਰਹਮਾ ਸਿਵਹੋਈ॥ ਤ੍ਰਿਯ ਚਰਿਤ੍ਰ ਤੇ ਬਚਤ ਨ ਕੋਈ॥ ਚਃ ੧੯੬॥ ਚੰਚਲਾਨ ਕੇ ਚਰਿਤ੍ਰ ਕੌ ਸਕਤ ਨ ਕੋਊਪਾਇ॥ ਵਹਿ ਚਰਿਤ੍ਰ ਤਾਕੋ ਲਖੈਜਾਕੇ ਸਿਯਾਮ ਸਹਾਇ॥ ਚਃ ੧੯੩॥ ਚੌਃ॥ ਤ੍ਰਿਯਾ ਚਰਿਤ੍ਰ ਨ ਕਿਨਹੂ ਜਾਨਾ॥ ਬਿਧਨਾ ਸਿਰਜ ਬਹੁਰ ਪਛਤਾਨਾ॥ ਸਿਵ ਘਰ ਤਜ ਕਾਨਨਹ ਸਿਧਾਯੋ॥ ਤਊ ਤਰਨ ਕੋ ਅੰਤ ਨ ਪਾਯੋ॥ ਚਰਿਤ੍ਰ ੨੬੩॥ ਸੋ ਹੇ ਤਰਕ ਵਾਦੀ ਉਪਰ ਲਿਖਿਆ ਸਮਗ੍ਰ ਚਰਿਤ੍ਰ ਬਾਣੀਕਾ ਸਿਧਾਂਤ ਪਰ ਇਸਤ੍ਰੀ ਸਪਰਸ ਨਿਖੇਧਕ ਵਾਕ ਹਨ ਯਾ ਬੋਧਕ। ਪ੍ਰੰਤੂ ਅਸੀ ਆਪਕੀ ਉਤਮ ਬੁਧੀ ਪਰ ਅਫਸੋਸ ਕਰਨੇ ਹਾਂ ਕਿੰਤੂ ਜਿਸ ਅਕਲਸੇ ਤੁਸੀ ਸਮਝ ਸੋਚਕੇ ਚਰਿਤ੍ਰ ਬਾਣੀਕੋ ਪਰਇਸਤ੍ਰੀ ਸਪਰਸ ਪੁਰਸ਼ਾਂ ਕੋ ਫੈਦੇਵੰਦ ਦਸਿਆ॥ ਸੋ ਹੁਣ ਅਸੀ ਹਛੀ ਤਰ੍ਹਾਂ ਸੇ ਨਮੂਨੇ ਮਾਤ੍ਰ ਪ੍ਰਸੰਗ ਤਰਕ ਵਾਦੀ ਦੀ ਦ੍ਰਿਸਟੀ ਗੋਚਰ

ਕਰਦੇ ਹਾਂ ॥ ਦੋਹਰਾ ॥ ਏਕ ਬਨਕ ਕੀ ਭਾਰਜਾ ਅਕਬਰਾਬਾਦ ਮੰਝਾਰ ॥ ਦੇਵ ਦੈਂਤ ਰੀਝੈ ਨਿਰਖ ਸ੍ਰੀ ਰਨ ਰੰਗ ਕੁਮਾਰਿ ॥ ਚੌਂ: ॥ ਸ੍ਰੀ ਅਕਬਰ ਅਖੇਟ ਸਿਧਾਯੋ ॥ ਤਾਂਕੋ ਰੂਪ ਨਿਰਖ ਬਿਰਮਾਇਓ ॥ ਸਖੀ ਏਕ ਤਿਹ ਤੀਰ ਪਠਾਈ ॥ ਤਾਹਿ ਆਨ ਮੁਹਿ ਦੇਹਿ ਮਿਲਾਈ ॥ ਤਬ ਚਲਿ ਸਖੀ ਭਵਨ ਤਿਹ ਗਈ ॥ ਵਾਕੋ ਭੇਦ ਜਤਾਵਤ ਭਈ ॥ ਸੋ ਹਜਰਤ ਕੇ ਧਾਮ ਨ ਆਈ ॥ ਹਜਰਤ ਜੂ ਗ੍ਰਿਹ ਲਏ ਬੁਲਾਈ ॥ ਹਜਰਤ ਜਬੈ ਭਵਨਿ ਤਿਹ ਆਯੋ ॥ ਤਾਂ ਅਬਲਾ ਕੀ ਸੇਜ ਸੁਹਾਯੋ ॥ ਤਬ ਰਾਨੀ ਤਿਨ ਬਚਨ ਉਚਾਰੇ ॥ ਸੁਨਹੁ ਸ਼ਾਹ ਪ੍ਰਾਨਨ ਤੇ ਪਿਆਰੇ ॥ ਕਹੌ ਤੋ ਅਬੈ ਡਾਰਿ ਲਘਿ ਆਊ ॥ ਬਹੁਰ ਤਿਹਾਰੀ ਸੇਜ ਸੁਹਾਊ ॥ ਯੌਕਹਿ ਜਾਤ ਤਹਾਂ ਤੇ ਭਈ ॥ ਗ੍ਰਿਹ ਕੀ ਐਂਚ ਕਿਵਰਿਯਾ ਦਈ ॥ ਪਤ ਕਹ ਜਾਇ ਸਕਲ ਸੁਧਦਈ ॥ ਸੰਗ ਕਰ ਨਾਥ ਲਿਯਾਵਤ ਭਈ ॥ ਅਤਿ ਤਬ ਕੋਪ ਬਨਕ ਕੇ ਭਯੋ ॥ ਛਿੱਤ੍ਰ ਉਤਾਰ ਹਾਥ ਮੈਂ ਲਯੋ ॥ ਹਜਰਤ ਕੇ ਪਨਹੀ ਸਿਰਝਾਰੈ ॥ ਲੱਜਤ ਸ਼ਾਹ ਨਹਿ ਬਚਨ ਉਚਾਰੈ ॥ ਜੂਤਨਿ ਮਾਰ ਭੇਹਰੇ ਦਿਯੋ ॥ ਵੈਸਹਿ ਦੈ ਦਰਵਾਜੇ ਲਿਯੋ ॥ ਦੋ: ॥ ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰੂ ਜਾਇ ॥ ਕਾਜ਼ੀ ਮੁਫਤੀ ਸੰਗ ਲੈ ਤਹਾਂ ਪਹੂੰਚੀ ਆਇ ॥ ਚੋਰ ਜਾਰ ਕੈ ਸਾਧ ਕੋ ਸ਼ਾਹੁ ਕਿਧੋਂ ਪਾਤਿ-ਸ਼ਾਹ ॥ ਆਪਨ ਹੀ ਚਲ ਦੇਖਿਯੈ ਏਕਾ ਜਿਨ ਕੇ ਨਾਹ ॥ ਚੌਂ: ॥ ਪਤ ਤ੍ਰਿਯ ਬਚਨ ਭਾਖ ਭਜ ਗਏ ॥ ਹੇਰਤ ਤੋ

ਅਕਬਰ ਕਹਿ ਭਏ ॥ ਹਜਰਤ ਲੱਜਤ ਬਚਨ ਨਹਿ ਬੋਲੈ ॥ ਨਿਯਾਇ ਰਹਯੋ ਸਿਰ ਆਂਖ ਨ ਖੋਲੈ ੧੦ ॥ ਹੁਣ ਗੁਰੂ ਜੀ ਇਸ ਚਰਿੱਤ੍ਰ ਨੂੰ ਮੁਖ ਅਗਰ ਰਖਕਰ ਸਰਬ ਬਾਣੀ ਦਾ ਸਿਟਾ ਕਢਦੇ ਹਨ ॥ [ਤਥਾ] ਜੇ ਕੋਈ ਧਾਮ ਕਿਸੀ ਕੇ ਜਾਵੈ ॥ ਕਿਉਂ ਨਹਿ ਐਸ ਤੁਰਤੁ ਫਲ ਪਾਵੈ ॥ ਜੇਕੋ ਪਰਨਾਰੀ ਸੌਂ ਪਾਗੈ ॥ ਪਨਹੀ ਇਹਾਂਨਰਕ ਤਿਹਆਗੈ ॥ ਚਰਿਤ੍ਰ ੧੯੫॥

ਕਿਉਂ ਤਰਕਵਾਦੀਜੀ, ਮੁਨਸਫ ਦ੍ਰਿਸਟੀਸੇ ਅੱਖਾਂ ਖੋਲਕਰ ਦੇਖੋ ਜੋ ਚਰਿਤ੍ਰ ਬਾਣੀ ਕਿਸ ਭਾਵਨੂ ਦਸਦੀ ਹੈ। ਕਿਆ ਪਰ ਇਸਤ੍ਰੀ ਸਪਰਸ ਬੋਧਕ ਹੈ। ਯਾ ਨਿਖੇਧਕ ॥ ਸੋ ਜੇਕਰ ਪਰ ਘਰ ਜਾਣਵਾਲੇ ਪੁਰਸ਼ਾ ਨੂੰ ਇਸ ਲੋਕ ਮੈ ਖੌਸੜੇ, ਅਤੇ ਪ੍ਲੋਕ ਮੇ ਨਰਕ ਪ੍ਰਾਪਤੀ ਦਾ ਉਪਦੇਸ਼ ਇਸ ਬਾਣੀ ਤੋਂ ਹੁੰਦਾ ਹੈ। ਤਾ ਕਿਆ ਫੇਰ। ਏਹ ਉਪਦੇਸ਼ ਆਪਕੇ ਸ੍ਵੀਕਾਰ ਨਹੀ। ਜੇ ਨਹੀ ਤਾ ਫੇਰ ਉਪ੍ਰ ਲਿਖੀ ਹਜਰਤਿ ਵਾਲੀ ਦਸ਼ਾ ਤਾ ਜਰੂਰ ਹੀ ਆਪਕੋ ਪ੍ਰਾਪਤਿ ਹੋਵੇਗੀ॥ ਅਤੇ ਤਰਕ ਵਾਦੀ ਨੇ ਜੇਹੜਾ ੪੦੨ ਨੰਬ੍ਰ ਦਾ ਚਰਿਤ੍ਰ ਲਿਖ ਕਰ ਨਮੂਨੇ ਮਾਤ੍ਰ ਦਸਿਆ ਹੈ। ਸੋ ਤਿਸਤੇ ਅਸਲੀ ਭਾਵਤੋ ਤਰਕਵਾਦੀ ਦਾ ਲੇਖ ਉਲਟਾ ਅਰਥ ਰਖਦਾ ਹੈ। ਕਿੰਤੂ ਅਸੀ ਦਸਮ ਗੁਰ ਗਿਰਾ ਦੇ ਸਤ੍ਰ ਨੂੰ ਪੁਛਨੇ ਹਾਂ ਕਿ ਜੋ ਪੂਰਬੋਕਤ ਚਰਿਤ੍ਰ ਨੰਬ੍ਰ ੧੯੫ ਦਾ ਭਾਵੇਹੈ ਸੋਈ ਭਾਵ ਅਰਥ ੪੦੨ ਨੰਬ੍ਰ ਦੇ ਚਰਿਤ੍ਰ ਵਿਚ ਹੈ। ਕਿੰਤੂ ਜੈਸੇ ਲਿਖਾਹੈ ਜੇਕੋ ਪਰਨਾਰੀ ਸੌਂ ਪਾਗੈ ॥ ਪਨਹੀ ਈਹਾਨਰਕ ਤਿਹ ਆਗੈ ॥ ਅਤੇ ਵੈਸਾਹੀ ਲੇਖ ਇਸ

ਛੰ: ਨੰਬ੍ ੪੦੨ ॥ ਅੰਕ ੨੧ ਮੇ ਲਿਖਾ ਹੈ ॥ (ਜਥਾ) ਪਨਹੀ ਜਬਸੋਰਹਿ ਸੈ ਪਰੀ ॥ ਤਬਰਾਜਾ ਕੀ ਆਂਖ ਉਘਰੀ ॥ ਸੋ ਕਿਉਂ ਮਿਤ੍ਰ ਜੀ ਧਰਮੀ ਪੁਰਸ਼ ਸ੍ਵੈਪਤਨੀ ਕੋ ਤਿਆਗ ਕਰ ਕਦੀ ਕਾਮਾਂਤ੍ਰ ਹੋ ਕਰ ਪਰ ਘਰ ਜਾ ਸਕਤਾ ਹੈ। ਅਤੇ ਉਪ੍ਰ ਲਿਖੀ ਸਜਾ ਕੋ ਪ੍ਰਾਪਤ ਹੁੰਦਾ ਹੈ। ਕਿੰਤੂ ਹਰਗਿਜ ਨਹੀ। ਸਗਮਾ ਪਰਧਨ ਪਰ ਦਾਰਾਪਰਹਰੀ ॥ ਤਾਕੇ ਨਿਕਟ ਵਸੈ ਨਰ ਹਰੀ ॥ ਇਸ ਤੁਕ ਕੇ ਭਾਵ ਕਾ ਗ੍ਰਾਹਕ ਹੁੰਦਾ ਹੈ। ਅਤੇ ਉਪ੍ਰ ਲਿਖੇ ਰਾਜਾ ਯਾ ਹਜਰਤ ਵਾਲੀ ਦਸਾ ਨੂੰ ਕਦਾਚਿਤ ਨਹੀ ਪ੍ਰਾਪਤ ਹੁੰਦਾ ॥ ਅਤੇ ਜੇਹੜੇ ਸਮਗ੍ਰ ਚਰਿੱਤ੍ਰ ਮੇ ਸੁਤੰਤ੍ਰ ਵਾਕ ਹਨ। (ਜਥਾ) ਚੁੰਬਨ ਰਾਇ ਅਲਿੰਗਨ ਲਇਏ ॥ ਲਿੰਗ ਦੇਤ ਤਿਹ ਭਗ ਮੋ ਭਇਏ ॥ ਆਦਿਕ ॥

ਸੋ ਤਿਨਾਦਾ। ਉਤ੍ਰ। ਏਹ ਹੈ। ਕਿ ਜਦ ਕਿਸੀ ਵਸਤੂ ਯਾ ਸਵਾਲ ਨੂੰ ਖੰਡਿਨ ਕਰੀਦਾ ਹੈ। ਤਾਂ ਪ੍ਰਿਥਮੇ ਤਿਸ ਵਸਤੂ ਦੀ ਪੂਰੀ ੨ ਸ਼ਕਲ ਬਨਾਈ ਜਾਂਦੀ ਹੈ॥ ਦ੍ਰਿਸ਼ਟਾਂਤ ਜੈਸੇ ਹਿੰਦੂ ਲੋਗ ਦੁਸਹਰੇ ਦੇ ਦਿਨਾਂ ਮੇਂ ਕੁੰਭ ਕਰਨ ਵਾ ਰਾਵਣ ਆਦਿਕਾਂ ਦੀ ਸ਼ਕਲ ਕਾਰਜਾ ਸੇ ਪੂਰੇ ਤੌਰ ਸੇ ਬਣੌਂਦੇ ਹਨ ਤਥਾ ਮੂੰਹ ਨੱਕ ਹਥ ਸਿਰ ਪੈਰ ਪੁਸ਼ਾਕ ਵਗੈਰਾ॥ ਫੇਰ ਤਿਸਤੇ ਬਾਦ ਉਨਾਂ ਹੀ ਤਸਬੀਰਾਂ ਨੂੰ ਤੀਰ ਮਾਰਦੇ ਹੋਏ ਅੱਗ ਲਗਾ ਕਰ ਫੂਕ ਦੇਂਦੇਂ ਹਨ॥ ਦ੍ਰਿਸ਼ਟਾਂਤ ਤੈਸੇ ਹੀ ਗੁਰੂ ਸਾਹਿਬ ਨੇ ਇਸ ਤੁਕ ਵਿਖੇ ਸੁਖ ਨੂੰ ਜਿਸ ਢੰਗ ਸੇ ਭੋਗੀ ਜਨ ਭੋਗਾਂ ਨੂ ਭੋਗਦੇ ਹਨ ਤਿਨਾਂ ਨੂ ਕਥਨ ਕੀਤਾ॥

ਪ੍ਰੰਤੂ ਅਸਲੀ ਤਾਤਪਰਜ ਗੁਰੂ ਜੀ ਦਾ ਇਸ ਬਾਣੀ ਮੇਂ ਤੁਛ ਵਿਖੈ ਸੁਖ ਤਥਾ ਪਰ ਇਸਤ੍ਰੀ ਸਪਰਸ ਤੇਂ ਵਾ ਇਸਤ੍ਰੀਆਂ ਦੇ ਛਲ ਕਪਟਾ ਤੇ ਬਚੌਣੇ ਦਾ ਹੈ ॥ [ਜਥਾ] ਜੋ ਕੋ ਪਰ ਤ੍ਰਿਯਾ ਸੋ ਪਾਗੈ ॥ ਪਨਹੀ ਇਹਾ ਨਰਕ ਤਿਹ ਆਗੈ ॥ (ਪੁਨਾ) ਕੋਟਿ ਕਸਟ ਸਿਯਾਨੇ ਸਹਹਿ ਕੈਸੋ ਦਹ ਅਨੰਗ ॥ ਨੈਕ ਨੇਹ ਨਹ ਕੀਜਿਯੈ ਤਊ ਤਰਨ ਕੇ ਸੰਗ ॥ (ਪੁਨਾ) ਪ੍ਰੀਤਿ ਕੈਸਿਯੈ ਤਨ ਬਢੈ ਕਸ਼ਟ ਕੈਸ ਹੂੰ ਹੋਇ ॥ ਤਊ ਤਰਨ ਸੋ ਦੋਸਤੀ ਭੂਲ ਨਾ ਕਰਿਯਹੁ ਕੋਇ ॥

ਆਦਿਕ ॥ ਅਤੇ ਜੈਸੇ--ਆਦਿ ਗੁਰ ਬਾਣੀ ਮੇਂ ਲਿਖਾ ਹੈ॥ ਸਰਪਨੀ ਤੇ ਊਪਰ ਨਹੀ ਬਲੀਆ ॥ ਜਿਨ ਬ੍ਰਹਮਾ ਬਿਸਨ ਮਹਾਦੇਉ ਛਲੀਆ ॥ ਤੈਸੇ ਦਸਮ ਗੁਰ ਗਿਰਾ ਤੇ ਸਬੂਤ ਮਿਲਦਾ ਹੈ ॥ [ਜਥਾ] ਦੋਹਰਾ ॥ ਬ੍ਰਹਮ ਬਿਸਨ ਸੁਰ ਅਸੁਰ ਸਭ ਰੈਨਾਧਿਪ ਦਿਨ ਰਾਇ ॥ ਬੇਦਬਿਆਸ ਅਰ ਬੇਦ, ਤ੍ਰਿਯਾ ਭੇਦ ਸਕੈ ਨਹਿ ਪਾਇ ॥ ਚਃ ੧੨੪ ॥ ਸੋ ਜਿਸ ਪ੍ਰਕਾਰ ਮਾਇਆ ਰੂਪ ਇਸਤਰੀ ਨੇ ਉਪਰ ਲਿਖੇ ਮਹਾਤਮਾ ਛਲਸੇ ਛਲੇ ਹੈ ॥ ਸੋ ਸਮਗ੍ਰ ਪ੍ਰਸੰਗ ਚਰਿਤ੍ਰ ਬਾਣੀ ਵਿਚੋਂ ਮਿਲਦਾ ਹੈ ॥ [ਜਥਾ] ਸੁਬਰਤ ਨਾਮੇਮੁਨੀ ਦੀ ਇਸਤ੍ਰੀ ਨੇ ਬ੍ਰਹਮਾ ਕੋ ਅਪਨੇ ਛਲਮੇਂ ਲਿਆਕਰ ਅਪਨੇਪੈਰ ਧੁਲਾਇ ॥ ਸੋ ਕਥਾ ਚਃ ਨੰਬ੍ਰ ੩੧੯ ਮੇਂ ਲਿਖੀ ਹੈ ਅਤੇ ਜੈਸੇ ਪ੍ਰਿਥਮ ਗੁਰਗਿਰਾ ਮੇਂ ਲਿਖਾ ਹੈ॥ ( ਜਥਾ ) ਗੋਤਮ ਤਪਾ ਅਹਲਿਆ ਇਸਤ੍ਰੀ ਤਿਸਦੇਖ ਇੰਦ੍ਰ

ਲੁਭਾਇਆ॥ ਸਹਸ ਸਰੀਰ ਚਿਹਨ ਭਗ ਹੋਇ ਤਾਂ ਮਨ ਪਛੋਤਾਇਆ॥ ਪ੍ਰਃ ਮਃ ੧ ॥ ਸੋ ਇਸ ਮੂਲ ਰੂਪ ਪੰਗਤੀਆਂ ਦਾ ਬਿਸਤਾਰ ਬਜਾਏ ਸਬੂਤੀ ਦੇ ਚਰਿਤ੍ਰ ੧੧੫ ਮੇਂ ਪ੍ਰਸੰਗ ਲਿਖਾ ਹੈ॥ [ਪੁਨਾ] ਧਨੁ ਸੁਹਾਗਨ ਮਹਾਂ ਪਵੀਤ॥ ਤਪੇ ਤਪੀਸਰ ਡੋਲੇ ਚੀਤ॥ ਸੋ ਐਸੇ ਹੀ ਤਪੀਸਰਾਂ ਵਿਚੋ ਇਕ ਮਹਾਨ ਤਪੀ ਸਿੰਗੀ ਰਿਖ ਜਿਸਨੂੰ ਜੰਗਲ ਵਿਚੋਂ ਜਾ ਭਾਲਿਯਾ ਅਤੇ ਜਿਸ ਤਰ੍ਹਾਂ ਇਨਾਂ ਇਸਤ੍ਰੀਆਂ ਨੇ ਤਿਸ ਮੁਨੀ ਨੂੰ ਤਪ ਕਰਨੇ ਤੇ ਗਿਰਾਇਮਾਨ ਕੀਤਾ ਹੈ॥ ਸੋ ਕਥਾ ਚਃ ੧੧੪ ਮੇਂ ਲਿਖੀ ਹੈ॥ [ਪੁਨਾ] ਚਰਿਤ੍ਰ ੧੧੬ ਮੇਂ ਇਕ ਕਥਾ ਗੁਰੂ ਜੀਨੇ ਦੱਸੀ ਹੈ॥ (ਜਥਾ) ਬਢੇ ਸੁੰਦ ਅਪਸੁੰਦ ਦ੍ਵੈ ਦੈਂਤ ਭਾਰੀ॥ ਕਰੈਂ ਤੀਨ ਹੂੰ ਲੋਕ ਜਾਕੋ ਜੁਹਾਰੀ॥ ਮਹਾਂ ਕਰ ਤਪਿਸਯਾ ਸਿਵੈ ਸੇ ਰਿਝਾਯੋ॥ ਮਰੈ ਨਾਹ ਮਾਰੈ ਯਹੈ ਦਾਨ ਪਾਯੋ॥ ਸੋ ਭਾਵ ਅਰਥ ਏਹ ਹੈ ਕਿ ਐਸੀ ਮਹੱਬਤ ਉਪਰ ਲਿਖੇ ਦੋਨੋ ਸੂਰਮਿਯਾਂ ਦੀ ਸੀ ਜੋ ਦੇਖਨੇ ਮੇਂ ਦੋ ਸਰੂਪ, ਵਾਸਤ੍ਵ ਮੇ ਇਕ ਸਰੂਪ ਥੇ॥ ਪੰਤੂ ਸੋ ਭੀ ਸੂਰਮੇਂ ਇਕ ਤਲੋਤਮਾ ਨਾਵੇਂ ਇਸਤ੍ਰੀ ਨੇ ਛਲ ਕਰਕੇ ਦੁਹਾਂ ਦਾ ਮਲੀਆ ਮੇਟ ਕਰ ਦਿੱਤਾ॥ ਸੋ (ਭਾਵ) ਸੰਪੂਰਣ ਚਰਿਤ੍ਰਾਂ ਦਾ ਏਹ ਨਿਕਲਿਯਾ ਕਿ ਐ ਤੁਛ ਜੀਵੇ ਦੇਖੋ ਜੋ ਬਡੇ ੨ ਵਿਦ੍ਵਾਨ ਬ੍ਰਹਮਾ, ਸਾਰਖੇ ਅਤੇ ਰਿਸ਼ੀ ਸਿੰਗੀ, ਵਰਗੇ ਪੁਨਾ, ਸੂਰਮੇ ਸੁੰਦ, ਅਤੇ ਅਪਸੁੰਦ ਵਰਗੇ, ਇਨਾਂ ਇਸਤ੍ਰੀਆਂ ਦੇ ਛਲ ਹੇਠ ਆਕਰ ਅਧੋਗਤੀ ਨੂੰ ਪ੍ਰਾਪਤ ਹੋ ਗਏ॥

ਤਾਂ ਤੇ ਇਤ੍ ਜੀਵਾਂ ਦੀ ਕੀ ਗਤੀ ਕਹਿਣੀ ਹੈ ॥ ਪ੍ਰੰਤੂ ਫੇਰ ਭੀ ਅਜ ਕਲਦੇ ਸਿਸਨੋਦਰ ਪਰਾਇਣ ਜੀਵ ਚਰਿਤ੍ ਬਾਣੀ ਪੜਨੇ ਮੇਂ ਤੋ ਸ਼ਰਮ ਕਰਦੇ ਹਨ ॥ ਅਤੇ ਕੁਕਰਮ ਕਰਦੇ ਸ਼ਰਮ ਨਹੀਂ ਕਰਦੇ ॥ ਹਾਲਾਂ ਕਿ ਗੁਰੂ ਜੀ ਨੇ ਚਰਿਤ੍ ਬਾਣੀ ਗ੍ਰਿਸਤੀ ਪੁਰਸ਼ਾਂ ਵਾ ਅਤੀਤਾਂ ਵਾਸਤੇ ਇਕ ਰਾਜਨੀਤੀ ਦੀ ਕਥਾ ਸੇ ਸਮਝਾ ਦਿਤਾ ਹੈ। ਕਿ ਐ ਪ੍ਰਾਣੀਓਂ ਕਿਤੇ ਇਨਾ ਇਸਤ੍ਰੀਆਂਦੇ ਮਿਠੇ ਬੋਲਚਾਲ ਪਰ ਨਾ ਰੀਝ ਜਾਨਾ ਕਿੰਤੂ "ਏਹ ਵਿਸ ਗੰਦਲਾ ਧਰੀਆ ਖੰਡਲਿਵਾੜ" ਇਸ ਤੁਕ ਦੇ ਭਾਵ ਨੂੰ ਯਾਦ ਰਖਣਾ ਅਤੇ ਸਿਰਫ ਵਿਹਾਰ ਮਾਤ੍ ਇਨਾਂ ਸੇ ਤਾਲੱਕ ਰਖਣਾ ਅਤੇ ਜੋ ਚਰਿਤ੍ ਨੰਬ੍ ੧੯੫ ਮੇ ਲਿਖਾ ਹੈ ਜੋ ਇਸਤ੍ਰੀ ਨੇ ਹਜਰਤ ਕੇ ਸਾਥ ਛਲਕਰ ਅਪਨੇ ਪਤੀ ਸੇ ਖੌਸੜੇ ਲਗਵਾਏ ਅਤੇ ਅਪਨਾ ਧਰਮ ਰਖ ਲੀਤਾ ਸੋ ਇਸਤ੍ਰੀਆਂ ਸਲਾਘਾ ਯੋਗ ਹਨ ( ਜਥਾ ) ਕਹੁ ਨਾਨਕ ਜਿਨ ਪ੍ਰਿਉ ਪ੍ਰਮੇਸੁਰ ਕਰ ਜਾਨਿਆ ॥ ਧਨ ਸਤੀ ਦਰਗਹ ਪ੍ਰਵਾਨਿਆ ॥ ਅਤੇ ਬਹੁਤਸਾਰੇ ਚਰਿਤ੍ਰੋ ਮੇ ਸੁਰਮੱਤਤਾ ਦਾ ਉਪਦੇਸ ਹੁੰਦਾ ਹੈ। ਜਥਾ ਚਰਿਤ੍ ਨੰਬ੍ ੫੨ ਜੋ ਉਤ੍ ਦੇਸ ਦੇ ਰਾਜੇ ਦੀ ਸੁਤਾ ਬਛੱਤ੍ਰਾਮਤੀ ਦਾ ਹੈ ॥ ਅਤੇ ਚਰਿਤ੍ ਨੰਃ ੯੬ ਮੇ ਇਕ ਇਸਤ੍ਰੀ ਦੀ ਸੁਰਮੱਤਤਾ ਲਿਖੀ ਹੈ।

ਅਤੇ ਚਰਿਤ੍ ੧੨੨ ਮੇ ਵਾ ਚਃ ੧੨੯ ਆਦਿਕੋ ਮੇ ਇਸਤ੍ਰੀਆਂ ਦੀ ਸੁਰਮੱਤਤਾ ਹਦ ਦਰਜੇ ਦੀ ਹੈ। ਸੋ ਭਾਵ ਨਿਕਲਦਾ ਹੈ ਕਿ ਐ ਮਰਦ ਬਹਿਓ ਦੇਖੋ ਨਿਗਾ ਕਰਕੇ

ਕਿ ਜੋ ਪਿਛਲੇ ਜਮਾਨਿਓਂ ਮੇਂ ਔਰਤਾਂ ਕੈਸੀ ਸੁਰਮੱਤਤਾ ਰਖ ਦੀਆਂ ਸਨ ਤਾਂਤੇ ਤੁਸੀਂਭੀ ਸ਼ੇਰ ਦਿਲਬਨੋ ਅਤੇ ਮਰਦਪਨਾ ਤਾਂਹੀ ਤੁਹਾਡਾ ਸਫਲਾ ਹੋਵੇਗਾ॥ ਕਿੰਤੂ ਜਨਨੀ ਜਨੇ ਤਾਂ ਭਗਤ ਜਨ ਕੈਦਾਤਾ ਕੈ ਸੂਰ॥ ਨਾਤ੍ਰ ਜਨਨੀ ਬਾਂਝਰਹੁ ਕਾਹੇ ਗਵਾਵਹੁ ਨੂਰ॥ ਸੋ ਤਾਂਤੇ ਐ ਪ੍ਰਿਅ ਖਾਲਸਾ ਜੀ ਉਪਰ ਲਿਖੇ ਸੁਭ ਗੁਣ ਗ੍ਰਾਹਕ ਹੋਵੋ। ਅਤੇ ਪਰ ਇਸਤ੍ਰੀ, ਪਰ ਧਨ, ਤਥਾ ਕਾਇਰਤਾ ਆਦਿਕ ਮੰਦ ਕਰਮਾਂ ਦਾ ਪਰੀ ਤਿਆਗ ਕਰੋ ਸੋ ਮਿੱਤਰ ਕੁਤਰਕਾ ਸਿੰਘ ਜੀ ਉਪਰਲਿਖਿਆ ਅਤੀ ਉਤਮ ਉਪਦੇਸ਼ ਇਸ ਚਰਿੱਤ੍ਰ ਬਾਣੀ ਤੋਂ ਹੁੰਦਾ ਹੈ। ਅਤੇ ਬਹੁਤਸਾਰੇ ਚਰਿਤ੍ਰਾਂ ਮੇਂ ਪਰਮੇਸ਼ਰ ਸਬੰਧੀ ਗਿਆਨ ਦਾ ਉਪਦੇਸ਼ ਮਿਲਦਾ ਹੈ (ਜਥਾ) ਚਰਿੱਤ੍ਰ ਨੰਬਰ ੯੧ ਮੇਂ ਲਿਖਾ ਹੈ॥ ਦੋ: ॥ ਏਕ ਨਾਥ ਸਭ ਜਗਤ ਮੈ ਬਿਆਪ ਰਹਿਯੋ ਸਭ ਦੇਸ॥ ਸਭ ਜੂਨਨ ਮੈ ਰਮ ਰਹਿਯੋ ਊਚ ਨੀਚ ਕੇ ਭੇਸ॥ ਆਦਿਕ ਤੈਸੇ ਹੀ ਚਰਿੱਤ੍ਰ ੨੬੬ ਮੇਂ ਲਿਖਾ ਹੈ। ਦੋ: ॥ ਇਹ ਛਲ ਸੋ ਮਿਸਰਹਿ ਛਲਾ ਪਾਹਨ ਦਏ ਬਹਾਇ। ਮਹਾਕਾਲ ਕੋ ਸਿਖ ਕਰ ਮਦਰਾਭਾਂਗਪਿਵਾਇ॥ ੧੬੫ਅੰਕ

ਅਗੇ ਚਰਿੱਤ੍ਰ ਅੰਤ ਕੇ ਕੋ ਮਹਾਂਕਾਲ ਦੇ ਜੁਧ ਨੂੰ ਇਕ ਨਾਵਲ ਰੂਪ ਝੂਠੀ ਵਾ ਫ਼ਰਜ਼ੀ ਕਹਾਣੀ ਬੀਰਰਸ ਦੇ ਪ੍ਰਾਪਤ ਲਈ ਤਰਕਵਾਦੀ ਨੇ ਦਸਿਆ॥

ਉਤਰ॥ ਮਿਤਰ ਜੀ ਉਪਰ ਲਿਖੀ ਮਹਾਕਾਲ ਦੀ ਬੀਰ ਰਸਦਾਇਕ ਕਥਾ ਜਰੂਰ ਹੈ। ਪ੍ਰੰਤੂ ਬੀਰ ਰਸੀਏ

ਖੰਡੇ ਦੇ ਅੰਮ੍ਰਿਤੀਆਂ ਨੂੰ ਏਹ ਫ਼ੈਦੇਵੰਦ ਹੈ, ਅਤੇ ਮਿਲ ਗੋਭਾਂ ਸਿਖਾਂ ਨੂੰ ਅਰਥਾਤ ਕਾਇਰ ਦਿਲਾਂ ਨੂੰ ਤਾਂ ਜਰੂਰ ਏਹ ਕਥਾ ਡਰਾਵਣੀ ਹੈ, ਅਤੇ ਜੇਹੜਾ ਇਸ ਊਪਰ ਲਿਖੀ ਕਥਾ ਨੂੰ ਝੂਠੀ ਦਸਿਆ ਸੋ ਅਕਲਾਂ ਬਾਝਹੁ ਖੂਹ ਖਾਲੀ ਵਾਲੀ ਗੱਲ ਹੈ ॥ ਕਿੰਤੂ ਜਿਸ ਜੁਧ ਦਾ ਸਬੂਤ ਬਿਚਿੱਤ੍ਰ ਨਾਟਕ ਆਦਿਕ ਬਾਣੀਓਂ ਸੇ ਮਿਲਦਾ ਹੈ ॥ (ਜਥਾ) ਸ੍ਰੀ ਅਕਾਲ ਜੀ ਕੀ ਉਸਤਤਿ ॥ ਤ੍ਰਿਭੰਗੀ ਛੰਦ ॥ ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣਮੰਡੰ ਬਰਬੰਡੰ ॥ ਭੁਜ ਦੰਡ ਅਖੰਡੰ ਤੇਜ ਪਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥ ਭਾਵ ॥ ਹੇ ਬਰਬੰਡ ਬਲ ਵਾਲੇ ਮਹਾਂਕਾਲ ਜੀ ਅਖੰਡ ਰੂਪ ਆਪ ਕੈਸੇ ਹੋ, ਅਤਸੇ ਰਣ ਨੂੰ ਮੰਡ ਕਰਕੇ ਖਲਾ ਦੇ ਦਲ ਨੂੰ (ਖਗ) ਖੰਡੇ ਕੇ ਸਾਥ (ਖੰਡੰ) ਅਰਥਾਤ ਟੁਕੜੇ ਟੁਕੜੇ ਕਰ ਦਿਤਾ ਹੈ, ਅਤੇ ਆਪਕੇ (ਭੁਜ ਦੰਡ) ਕਿਸੀ ਇਤ੍ਰ ਪੁਰਸ਼ ਦੇ ਖੰਡਣੇ ਤੇ ਰਹਿਤ ਹਨ। (ਪੁਨਾ) ਚਤਰਬਾਹੁ ਚਾਰੰ । ਨਿਜੂਟੰ ਸੁਧਾਰੰ ਭਾਵ ਚਾਰੂ ਸੁੰਦ੍ਰ ਆਪਕੀਆਂ ਚਾਰ ਭੁਜਾਂ ਸੋਭ ਰਹੀ ਹੈਂ ਅਤੇ ਵਿਸ਼ੇਸ ਕਰ ਸੁਭਾਇਮਾਨ ਜੂੜਾ ਧਾਰਨ ਕਰਾ ਹੂਆ ਹੈ ਅੰਕ ॥ ੩੨ ॥ (ਪੁਨਾ) ਧਨੁਰ ਬਾਨ ਧਾਰੇ ॥ ਛਕੇ ਛੈਲ ਭਾਰੇ ॥ ਲਏ ਖੱਗ ਐਸੇ ॥ ਮਹਾਬੀਰ ਜੈਸੇ ॥ ਜੁਰੇ ਜੰਗ ਜੋਰੰ ॥ ਕਰੇ ਜੁਧ ਘੋਰੰ ॥ ਕ੍ਰਿਪਾਨਿਧ ਦਿਆਲੰ ॥ ਸਦਾਯੰ ਕ੍ਰਿਪਾਲੰ ॥ ੩੯ ॥ ਕ੍ਰਿਪਾਣਪਾਣ ਧਾਰੀਅੰ ॥ ਕਰੋਰਪਾਪ ਟਾਰੀਅੰ ॥ ਗਦਾਰਿਸ੍ਟ ਪਾਣਿਅੰ ॥ ਕਮਾਣ ਬਾਣ ਤਾਣਿਅੰ ॥ ਸਬਦ ਸੰਖ ਬਜਿਯੰ ॥

ਘਮਕ ਘੁੰਘਰ ਗਜਿਯੰ॥ ੪੯ ॥ ਸੁ ਆਦਿ ਅੰਤ ਏਕਿਯੰ॥ ਧਰੇ ਸੁ ਰੂਪ ਅਨੇਕਿਯੰ ॥ ਕਮਾਣ ਬਾਣ ਧਾਰਹੀ ॥ ਅਨੇਕ ਸੱਤ੍ ਟਾਰਹੀ ॥ ੫੧ ॥ ਸੁ ਇਤ ਜਾਦਿਕ ਅਨੰਤ ਵਾਕ ਹਨ ਜੋ ਮਹਾ ਕਾਲਦੇ ਸਰਗੁਨ ਸਰੂਪ ਬੋਧਕ (ਤਥਾ) ਜਿਨਾ ਵਾਕਾਂ ਸੇ ਮਹਾਂ ਕਾਲ ਦਾ ਸਸਤ੍ ਧਾਰਨ ਕਰ ਜੁਧ ਮੇ ਦੁਸਟਾਂ ਦਾ ਪ੍ਰਹਾਰ ਕਰਨਾ ਸਿਧ ਹੈ ॥ ਅਤੇ ਐਸੇ ਵਾਕ ਪ੍ਰਿਥਮ ਗੁਰ ਗਿਰਾ ਮੇਂ ਮਿਲਦੇ ਹਨ ॥ (ਜਥਾ) ਸੰਖ ਚਕ੍ਰ ਗਦਾ ਹੈ ਧਾਰੀ ॥ ਮਾਰੂ (ਤਥਾ) ਸੰਖ ਚਕ੍ਰ ਮਾਲਾ ਤਿਲਕ ਬਿਰਾਜਿਤ ਦੇਖ ਪ੍ਰਤਾਪ ਜਮ ਡਰਿਓ ॥ (ਤਥਾ) ਕਰ ਧਰੇ ਚਕ੍ਰ ਬੈਕੁੰਠ ਤੇ ਆਇ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥ ਸੋ ਮਿਤ੍ ਤਰਕਵਾਦੀ ਜੀ ਹੁਣ ਦਸੋ ਖਾਂ ਆਪ ਕਾ ਕਥਨ ਅਕਾਸ ਕਾ ਫੂਲ ਹੂਆ ਯਾ ਕੁਛ ਹੋਰ ॥

ਅਤੇ ਅਗੇ ਚਲ ਜੋ ਮੁਸਲਮਾਨਾਂ ਦਾ ਸਤਜੁਗ ਵਿਚ ਹੋਣਾ ਅਸੰਭਵ ਦਸਿਆ ਸੋ ਉਤਰ ਭੀ ਸੁਣੋ ॥ ਕਿੰਤੂ ਜੈਸੇ ਪਿਛੇ ਚੰਡੀ ਦੇ ਜੁਧ ਵਿਚ ਲਿਖਿਆ ਹੈ॥ (ਜਥਾ) ਜੇਤਕ ਸ੍ਰੋਨਕੀ ਬੂੰਦ ਗਿਰੇ ਰਨ ਤੇਤਕ ਸ੍ਰੋਨਤ ਬਿੰਦ ਹ੍ਵੈ ਆਈ॥ ਭਾਵ ॥ ਤਿਤਨੀਆਂ ਬੂੰਦਾਂ ਸ੍ਰੋਨਤ ਬੀਜਰੂਪ ਹੋਗਈਆਂ ਕਿੰਤੂ ਤਿਸਦੀਆਂ ਬੂੰਦਾਂ ਤੇ ਦੈਂਤ ਪੈਦਾ ਹੁੰਦੇ ਸਨ ॥ ਇਸੀ ਤੇ ਤਿਸਦਾ ਨਾਮ ॥ ਸ੍ਰੋਨਤਬੀਜ ਸੀ॥ ਅਤੇ ਇਸ ਦਾ ਨਾਮ ਸ੍ਵਾਸਬੀਰਜ ਸੀ। ਇਸਦੇ ਸ੍ਵਾਸਾਂ ਤੇ ਮਲੇਛ ਉਤਪਤ ਹੁੰਦੇ ਸਨ ॥ ਕਿੰਤੂ ੧੯੮ ਅੰਕ ਮੇਂ ਲਿਖਿਆ ਹੈ ॥

[ਜਥਾ]ਜ੍ਵਾਲ ਤਜੀ ਕਰਿਕੋਪਨਿਸਾਚਰ ॥ ਤਿਨਤੇਭਏਪਠਾਨ ਧਨਰ ਧਰ ॥ ਪੁਨ ਮੁਖਤੇ ਉਲਕਾ ਜੇ ਕਾਢੇ ॥ ਤਾਤੇਮੁਗਲ ਉਪਜ ਭਏ ਠਾਢੇ ॥ ਪੁਨ ਰਿਸ ਤਨ ਤਿਨ ਸ੍ਵਾਸ ਨਿਕਾਰੇ ॥ ਸੈਯਦ ਸੇਖ ਭਏ ਰਿਸ ਵਾਰੇ ॥ ਧਾਏ ਸਸਤ੍ਰ ਅਸਤ੍ਰ ਕਰ ਲੈਕੈ ॥ ਤਮਕ ਤੇਜ ਰਣਤੁਰੀ ਨਚੈਕੈ ॥ ਅਗੇ ੨੨੯ ਅੰਕ ਮੇਂ ਲਿਖਾ ਹੈ ॥ ਜੇਤਕ ਅਸੁਰ ਮਲੇਛ ਉਪਜਾਏ॥ ਮਹਾਂਕਾਲ ਛਿਨ ਬੀਚ ਖਪਾਏ ॥ ਬਹੁਰ ਅਸੁਰ ਕ੍ਰੁਧਤ ਅਤਿ ਭਯੋ ॥ ਅਮਿਤ ਅਸੁਰ ਉਪਰਾਜ ਸੁ ਲਯੋ ॥ ਗਰਧਭ ਕੇਤ ਮਹਖ ਧੁਜਨਾਮਾ ॥ ਅਰੁਨ ਨੇਤ੍ਰ ਉਪਜਾ ਸੰਗ੍ਰਾਮਾ ॥

ਸੋ ਇਸ ਪ੍ਰਕਾਰ ਦੈਂਤਾਂ ਦੀ ਮਾਇਆ ਰਚਣੇ ਦਾ ਪ੍ਰਸੰਗ ਬਹੁਤ ਪੁਰਾਣੋਂ ਮੇਂ ਲਿਖਾ ਹੈ ॥ ਸੋ ਤੈਸੇ ਹੀ ਪੁਰਾਣਕ ਪ੍ਰਸੰਗ ਏਹ ਮਹਾਂਕਾਲ ਦਾ ਚਰਿਤ੍ਰ ਗੁਰੂ ਜੀ ਨੇ ਏਥੇ ਰਖਣਾ ਕੀਤਾ ਹੈ ॥ ਅਤੇ ਜਿਤ ਦਰ ਲਖ ਮਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼ ॥ (ਪੁਨਾ) ਮਹਾਂ ਦੀਨ ਕੇਤੇ ਪ੍ਰਿਥੀ ਮਾਝ ਹੂਏ ॥ ਸਮੇ ਆਪਨੀ ਆਪਨੀ ਅੰਤਿ ਮੂਏ ॥ ਬਿਚਿਤ੍ਰ ਨਾਟਕ ਅੰਕ ੨੭ ॥ ਸਤ੍ਰ ਸੈ ਸਿਲਾਰ ਹੈ ਜਾਕੈ ॥ ਸਵਾ ਲਾਖੁ ਪੈਕਾਂਬਰ ਤਾਕੇ ॥ ਭੈਰੋ ਕਬੀਰ ਅੰਕ ੧੫ ॥

ਅਸੰਖ ਮਲੇਛ ਮਲੁ ਭਖੁ ਖਾਹਿ ॥ [ਸੋ ਭਾਵ ਅਰਥ] ਬਹੁਤ ਦਫ਼ਾ ਮਹੰਮਦ ਸਾਹਿਬ ਦੇ ਹੋਣੇ ਸੇ ਸਮੇ ਅਨੁਸਾਰ ਪਿਛਲੀਆਂ ਪੰਗਤੀਆਂ ਮੂਜਬ ਜੇਕਰ ਮੰਨੀਏ ਤਦ ਸਤ-ਜੁਗ ਵਿਚ ਭੀ [ਮਲੇਛਾਂ] ਮੁਸਲਮਾਨਾਂ ਦਾ ਹੋਣਾ ਬਣਦਾ ਹੈ

ਕਿੰਤੂ ਲਖਾਂ ਜੋ ਮਹੱਮਦਾ ਦਾ ਹੋਣਾ ਗੁਰ ਬਾਣੀ ਦਸਦੀ ਹੈ॥ ਸੋ ਇਕ ਕਾਲ ਮੇਂ ਤੋ ਬਣਦਾ ਨਹੀਂ। ਕਿੰਤੂ ਭਿੰਨ ੨ ਕਾਲ ਮੇ ਮੰਨਣਾ ਹੋਵੇਗਾ॥ [ਪੁਨਾ] ਦੁਆਪੁਰ ਜੁਗ ਮੇਂ ਕ੍ਰਿਸ਼ਨ ਜੀ ਕੇ ਸਾਥ ਕਾਲ ਯਮਨ ਦਾ ਜੁਧ ਪਿਛੇ ਹੋ ਚੁਕਾ ਹੈ॥ ਸੋ ਕਾਲ ਯਮਨ ਮੁਸਲਮਾਨ ਸੀ। ਅਤੇ ਗਾਰਗ ਰਿਖੀ ਦੀ ਬਿੰਦ ਤੋਂ ਇਕ ਮਲੇਛਨੀ ਦੇ ਛਿਕਿਮ ਸੇ ਹੋਣਾ ਇਸਦੀ ਉਤਪਤੀ ਗਾਰ ਗ ਸੰਘਤਾ ਮੇ ਦਸੀ ਹੈ॥ ਫੇਰ ਮਨੁ ਸਿਮ੍ਰਤੀ ਦੇ ੧੦ ਅਃ ਸਲੋਕ੪੪॥੪੫॥ ਜਿਸ ਦਾ ਭਾਵ ਏਹ ਹੈ॥ ਸਾਂਹਸੀ ਗਧੀਲੇ ਢੇਹੇ ਬਉਰੀਏ ਓੜ ਚੂੜੇ ਚਮਾਰ ਮਲੇਛ(ਯਮਨ) ਮੁਸਲਮਾਨ ਅਸਰਾਦਿਕ ਏਹ ਸਭ ਪਤਿਤ ਹਨ॥ ਐਸੇ ਹੀ ਜਿਥੇ ਯਵਨਾਦਿਕਾ ਦੀ ਸੁਧੀ ਸਿਮ੍ਰਤੀਆਂ ਮੇ ਰਿਖੀਆਂ ਨੇ ਲਿਖੀ ਹੈ ਸੋ ਜੇਕਰ [ਯਵਨ] ਮੁਸਲਮਾਨ ਸਤਜੁਗ ਵਿਚ ਸਨ ਤਾਂ ਲਿਖੀ। ਵਰਨਹ ਕਦੀ ਨਾ ਲਿਖਦੇ॥ ਸੋ ਹੁਣ ਅਸੀ ਤਰਕ-ਵਾਦੀ ਦੇ ਸੁਪਨੇ ਦੇ ਬ੍ਰਤਾਂਟ ਵਾਲੇ ਲੇਖ ਨੂੰ ਪੜ ਕਰ ਤਿਸਦੀ ਅਕਲ ਪਰ ਅਫ਼ਸੋਸ ਕਰਦੇ ਹਾਂ॥ ਕਿੰਤੂ ਜਿਸਨੇ ਬਿਅਰਥ ਲੇਖ ਲਿਖਕਰ ਅਪਨਾ ਸਮਾ ਬਿਅਰਥ ਖੋਇਆ ਅਤੇ ਗੁਰ ਬਾਣੀ ਦੇ ਸਰਧਾਲੂਆਂ ਨੂੰ ਦੁਖੀ ਕੀਤਾ॥ ਅਤੇ ਅਗੇ ਚਲਕਰ ਬੁਧੀ ਦੇ ਕੋਟ ਨੇ ਫੇਰ ਗੜਬੜ ਪਾਈ ਹੈ। ਕਿੰਤੂ ੩੭੬ ਅੰਕ ਤੋ ਕਵਿਯੋ ਬਾਚ ਬੇਨਤੀ ਤੇ ਲੇ ੪੦੧ ਅੰਕਤਕ ਬਾਣੀ ਨੂੰ ਕੁਛਕ ਪਸੰਦ ਕੀਤਾ ਹੈਸੁ। ਅਤੇ ਪੁਨ

ਰਾਛਸ ਕਾ ਕਾਟਾ ਸੀਸ॥ ਇਸਕੋ[ਪੁਨਾ]ਕ੍ਰਿਪਾਕਰੀਹਮਪਰ ਜਗ ਮਾਤਾ। ਸੇ ਲੇ ਅਖੀਰ ਤਕ ਅਤੇ ਪਿਛਲੇ ਚਰਿਤ੍ਰ ਕੋ ਇਨਾ ੨੫ ਚੌਪਈਆਂ ਤੇ ਜੁਦਾ ਦਸਿਆ॥ (ਉਤ੍ਰ) ਸੋ ਏਹ ਅਕਾਸ ਬਾਨੀ ਮਿਤ੍ਰ ਜੀ ਆਪਕੋ ਹੀ ਪ੍ਰਾਪਤ ਹੋਈਹੈ। ਕਿੰਤੂ ਆਪਜੈਸਾ ਸੁਧਰਿਦੇ ਵਾਲਾ ਪਿਛੇ ਕੋਈ ਨਹੀ ਹੋਇਆ ਹੈ। ਲੋ ਸੁਣੋ। ਕਿੰਤੂ ਜੈਸੇਪਿਛੇ ਲਿਖੇ ਰਾਮਚੰਦ੍ਰ ਤਥਾ ਕ੍ਰਿਸ਼ਨ ਮਹਾਰਾਜ ਜੀ ਆਦਿਕਾ ਦੇ ਜੁਧ ਪੁੰਨ ਰੂਪ ਜਾਣਕਰ ਲਿਖੇ ਹਨ ਸੋ ਤੈਸੇਹੀ ਏਹ ਮਹਾ ਕਾਲ ਦਾ ਪਵਿਤ੍ਰ ਜੁਧਗੁਰੂ ਜੀਨੇ ਲਿਖਿਆ ਹੈ। ਸੋ ਸਰਧਾਲੂ ਸਿੰਘਾਂਦੇ ਤਾਂ ਜਰੂਰ ਪਾਠਕਰਨੇ ਜੋਗ ਹੈ। ਅਤੇ ਅਸਰਧਕ ਪੁਰਸ ਨਾ ਪੜੇ ਤੇ ਕਿਆ ਅਸ-ਚਰਜ ਹੈ॥ ਸੋ ਜੁਧਕੋ ੩੭੪ ਅੰਕ ਤੇ॥ ਪੁਨ ਰਾਛਸਕਾ ਕਾਟਾ ਸੀਸਾ॥ ਸ੍ਰੀ ਅਸਕੇਤ ਜਗਤਕੇ ਈਸਾ॥ ਤਕ ਸਮਾਪਤ ਕਰ ਅਗੇ ਤਿਸ ਸ੍ਰੀ ਸੁਭਾਇਮਾਨ ( ਅਸਕੇਤ ) ਜਿਸਦੀ ਧੁਜਾ ਮੇ (ਅਸੁ) ਤਲਵਾਰ ਕਾ ਚਿਹਨ ਹੈ ਅਤੇ ਜਗਤ ਕਾ ਈਸਰ ਜੋ ਹੈ, ਤਿਸਕੀ ਉਸਤਤਿ ਗੁਰੂ ਜੀਨੇ ਕਥਨ ਕੀਤੀ ਹੈ। ੪੦੩ ਅੰਕ ਤਕ॥ ਕਿਉਂਕਿ ਗੁਰੂਗ੍ਰੰਥਦੇ ਆਦਿ ਮੇ ਭੀ ਅਕਾਲ ਪੁਰਖਕਾ ਮੰਗਲਰੂਪ ਜਸ ਜਾਪਸਾਹਿਬ ਮੇਂ ਕਥਨ ਕੀਤਾ ਅਤੇ ਅੰਤ ਨੂੰ ਭੀ ਤਿਸੀ ਮਹਾਂ ਕਾਲ ਕਾ ਜਸ ਸਤਾਈ ਚੌਪਈਆਂ ਮੇ ਗੁਰੂ ਜੀਨੇ ਗ੍ਰੰਥਦੀ ਸਮਾਪਤੀ ਮੇ ਕਥਨ ਕੀਤਾ ਹੈ॥ ਅਤੇ ਇਸ ਗੁਰੂ ਗ੍ਰੰਥਸਾਹਿਬ ਦੇ ਪੜਨੇ ਸੇ ਜੋ ਪੁੰਨ ਪ੍ਰਾਪਤ ਹੁੰਦਾ ਹੈ ਸੋ ਪੁੰਨ ਗੁਰੂ ਜੀ ਸ੍ਰੀ ਮੁਖਸੇ

ਕਥਨ ਕਰਦੇ ਹਨ॥ ਜਥਾ ਅੰਕ ੪੦੧ ਤੋਂ ਕ੍ਰਿਪਾ ਕਰੀ ਹਮ ਪਰ ਜਗਮਾਤਾ॥ ਗ੍ਰੰਥ ਕਰਾ ਪੂਰਨ ਸੁਭ ਰਾਤਾ॥ ਕਿਲਵਿਖ ਸਕਲ ਦੇਹਕੋ ਹਰਤਾ॥ ਦੁਸ਼ਟ ਦੋਖਿਅਨ ਕੋ ਛੈ ਕਰਤਾ॥ ੪੦੨॥ ਸ੍ਰੀ ਅਸਧੁਜ ਜਬ ਭਏ ਦਿਆਲਾ॥ ਪੂਰਨ ਕਰਾ ਗ੍ਰੰਥ ਤਤਕਾਲਾ॥ ਮਨ ਬਾਂਛਤ ਫਲ ਪਾਵੈ ਸੋਈ॥ ਦੂਖ ਨ ਤਿਸੈ ਬਿਆਪਤ ਕੋਈ॥ ੪੦੪॥ ਅਤੇਜੋ ਤਰਕ-ਵਾਦੀ ਨੇ ੪੦੧ ਅੰਕ ਤਕਮਹਾ ਕਾਲਦੀ ਉਸਤਤਿ ਮੰਨੀਹੈ ਸੋ ਤਿਸਦਾ ਕਾਰਣ ਏਹ ਹੈ। ਜੋ ਕ੍ਰਿਪਾ ਕਰੀ ਹਮਪਰ ਜਗ ਮਾਤਾ॥ ਇਸਸੇ ਡਰ ਕਰ ਪੀਛੇ ਹੀ ਰਹ ਗਿਯਾ ਪ੍ਰੰਤੂ ਐਸੇ ਡਰਪੋਕ ਸਿੰਘ ਨੂੰ ਬਹੁਤ ਪੰਗਤੀਆਂ ਛੋਡਨੇ ਸੇ ਮਨ-ਮੁਖਤਾ ਦੀ ਪਦਵੀ ਹਾਸਲਕਰਨੀਪਏਗੀ॥ ਸੋ ਸੁਣੋ(ਜਥਾ) ਨਮੋ ਪ੍ਰਮ ਗਿਆਤਾ॥ ਨਮੋ ਲੋਕ ਮਾਤਾ॥ਅੰਕ੫੨ਜਾਪ॥ (ਪੁਨਾ) ਏਕਾ ਮਾਈ ਜੁਗਤ ਵਿਆਈ (ਪੁਨਾ) ਅਬ ਮੈ ਕਹਾ ਕਰੌ ਰੀਮਾਈ॥ ਮਾਰੂ ਮ:੯॥ ਕਿਉਂਕਿ ਜਿਥੇਮਾਈ ਵਾ ਮਾਤਾ ਪਦ ਹੈ ਸੋਈ ਵਾਦੀ ਨੂੰ ਅਨਕੂਲ ਨਹੀ॥ ਅਰ ਜੇਕਰ ਗੁਰਮੁਖਿ ਪਦਵੀਦੇ ਧਾਰਣ ਜੋਗ ਬਣੇ ਤਾਂ ੪੦੧ ਅੰਕ ਤੇ ਅਗਲੀਆਂ ਦੋਵੇਂਚੌਪਈਆਂ ਮੰਨਣੀਆਂਪੈਨਗੀਆਂ ਅਤੇ ਸਾਥਹੀ ਸਮਗ੍ਰ ਗੁਰੂ ਗ੍ਰੰਥ। ਕਿੰਤੂ, ਪੂਰਣ ਕਰਾਗ੍ਰੰਥ ਸੁਭਰਾਤਾ ॥ ਸੋ ਗ੍ਰੰਥ ਕੇਹੜਾ ਹੈ। ਕਿਆ ਏਹ ਪੱਚੀ ਚੌਪ-ਈਆਂ ਦਾ ਨਾਮ ਗ੍ਰੰਥਹੈ। ਕਿੰਤੂ ਜੈਸ਼ੇ ਆਦਿ ਮੇ ਲਿਖਾ ਹੈ॥ ਦੋ:॥ ਨਮਸਕਾਰ ਸ੍ਰੀਖੜਗ ਕੋ ਕਰੋਂ ਸੁ ਹਿਤ ਚਿਤ ਲਾਇ॥

ਪੂਰਣ ਕਰੋ ਗ੍ਰੰਥ ਏਹ ਤੁਮ ਮੁਹਿ ਕਰੋ ਸਹਾਇ ॥ ਬਿਚਿਤ੍ਰ ਨਾਟਕ ਪ੍ਰਿਥਮ ਅੰਕ ॥ ਅਤੇ ਐਸੇਹੀ ਬੀਚਮੇ ਬਹੁਤ ਜਗਾ ਗ੍ਰੰਥਦੀ ਸਮਾਪਤੀ ਲੀਏ ਪ੍ਰਾਰਥਨਾ ਗੁਰੂ ਜੀਨੇ ਕੀਤੀ ਹੈ ॥ ਅਤੇ ਅਗੇ ਇਨਾ ਚੌਪਈਆਂ ਦਾ ਮਹਾਤਮ ਗੁਰੂ ਜੀ ਦਸਦੇ ਹਨ ॥ ( ਜਥਾ ) ਅੜਿਲ ॥ ਸੁਨੈ ਗੁੰਗ ਜੋ ਯਾਹ ਸੁ ਰਸਨਾ ਪਾਵਈ ॥ ਸੁਨੈ ਮੂੜ ਚਿਤਲਾਇ ਚੁਤਰਤਾ ਆਵਈ ॥ ਦੂਖ ਦਰਦ ਭੌ ਨਿਕਟ ਨ ਤਿਨ ਨਰਕੇ ਰਹੈ ॥ ਹੋਜੋ ਯਾਕੀ ਇਕ ਬਾਰ ਚੌਪਈ ਕੌ ਕਹੈ ॥ ੪੦੪ ॥ ( ਚੌਃ ) ਸੰਬਤ ਸਤਰਹ ਸਹਿਸ ਭਣਿਜੈ ॥ ਅਰਧ ਸਹਿਸ ਫੁਨ ਤੀਨ ਕਹਿਜੈ ॥ ਭਾਦਵ ਸੁਦੀ ਅਸਟਮੀ ਰਵਿਵਾਰਾ ॥ ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ ॥ ਇਤਿ ਸ੍ਰੀਃ ੪੦੫ ॥ ਚਰਿਤ੍ਰ ਅਤੇ ੭੫੫੫ ॥ ਸਤ ਹਜਾਰ ਪੰਜਸੈ ਪਚਵੰਜਾ ਸਮਗ੍ਰ ਛੰਦਾ ਦਾ ਜੋੜ ਲਿਖਿਆ ਇਸਤੇ ਭੀ ਸਾਬਤ ਹੈ ਜੋ ਸਮਗ੍ਰ ਬਾਣੀ ਸਬੰਧਤ ਹੈ ॥ ਅਤੇ ਇਕ ਰਸਨਾਦੀ ਹੈ ॥ ਕਿੰਤੂ ਜੇਕਰ ੩੭੬ ਅੰਕ ਤੋਂ ਲੇ ੪੦੧ ਅੰਕ ਤਕ ਚੌਪਈਆਂ ਪਿਛਲੀ ਬਾਣੀ ਤੇ ਜੁਦਾ ਹੁੰਦੀਆਂ ਤੁਸਾਡੇ ਕਥਨਾਨੁਸਾਰ ਤਦ ੩੨ ਸ੍ਵੈਯਾਂ ਵਾ ੧੦ ਸ਼ਬਦਾਂ ਵਾਕਰ ਸਿਰ ਲੇਖ ਜੁਦਾ ਹੁੰਦਾ ॥ ਸੋ ਜੁਦਾ ਹੈ ਨਹੀਂ ਤਾਂਤੇ ਏਹ ਸਾਬਤ ਹੈ ਜੋ ਆਦਿ ਚਰਿਤ੍ਰਾਂ ਦੇ ਪ੍ਰਾਰੰਭ ਤੋਂ ਪਿਛਲੀ ਬਿਚਿਤ੍ਰ ਨਾਟਕ ਬਾਣੀ ਵਾਕਰ [ ਤਥਾ ] ਉਕਤ ਬਾਣੀ ਕੇ ਸਾਥ ਚਰਿਤ੍ਰਾਂ ਦੇ ਅਖੀਰ ਤਕ ਸਬ ਬਾਣੀ ਆਪਸ ਮੇਂ ਸਬੰਧਤ ਹੈ ॥ ਕਿੰਤੂ ਅਸੀ ਪਿਛੇ

ਦਸ ਆਏਹਾਂ ਜੋ ਇਹ ਬਾਣੀ ਸ੍ਰੀਮੁਖ ਵਾਕ ਹੈ ਜਿਸਦੇ ਬਾਬਤ ਅਸੀ ਬਿਚਿਤ੍ਰ ਨਾਟਕ ਦੇ ਚੌਦਾਂ ਹੀ ਧਿਆਵਾਂ ਮੇਂ ਪ੍ਰਮਾਣ ਦੇਕੇ ਸਾਬਤ ਕੀਤਾ ਹੈ ॥ ਅਤੇ ਜੋ ਕੋਈ ਵਰੋਧੀ ਪੁਰਸ਼ ਇਸ ਬਾਣੀ ਮੇਂ ਰਖਨਾ ਪਾਇਆ ਲੋੜਦਾ ਹੈ ਸੋ ਸ੍ਰੀ ਕਲਗੀਧਰ ਜੀ ਕਾ ਵਿਰੋਧੀ ਬਨਣਾ ਲੋੜਦਾ ਹੈ ॥ ਤਾਂਤੇ ਰਾਮਰਾਇ ਵਾਲੀ ਪਦਵੀ ਕਾ ਪਾਤ੍ਰ ਜਰੂਰ ਤਿਸਕੋ ਬਣਨਾ ਪਵੇਗਾ ॥ ਅਤੇ ਬਹੁਤੇ ਭਾਈਆਂ ਦਾ ਏਹ ਕਥਨ ਹੈ ਜੋ ਜਿਥੇ ਸ੍ਰੀਮੁਖਵਾਕ ਹੈ ਸੋ ਬਾਣੀ ਗੁਰੂ ਜੀ ਦੀ ਰਚਨਾ ਹੈ ॥ ਬਾਕੀ ਕਵੀਆਂ ਦੀ ਰਚਨਾ ਹੈ ॥

[ ਉਤ੍ਰ ] ਮਿਤ੍ਰ ਜੀ ਜੇਕਰ ਐਸੇ ਸਮਝੋਗੇ ਤਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਸਿਰਫ ਦੋ ਜਗਾ ਸ੍ਰੀਮੁਖਵਾਕ ਹੈ ॥ ਕਿਆ ਬਾਕੀ ਰਚਨਾ ਕਿਸੀ ਹੋਰਦੀ ਹੈ ॥ ਆਪ ਕਹੋਗੇ ਓਥੇ ਤਾਂ ਭਟਾਂ ਨੂੰ ਗੁਰੂ ਜੀ ਨੇ ਬਾਣੀ ਰਚਨੇ ਦੀ ਰੀਤੀ ਦਸੀ ਹੈ ॥ ਤਾਂ ਫਿਰ ਅਸੀ ਪੁਛਨੇ ਹਾਂ ਕਿ ਜਦ ਸੁੰਦ੍ਰ ਜੀ ਨੂੰ ਸੱਦ ਦੀ ਰੀਤੀ ਦਸੀ ਅਤੇ ਭਗਤਾਂ ਵਾ ਡੂਮਾਂ ਨੂੰ ਵਾਰ ਰਚਨੇ ਦੀ ਰੀਤੀ ਦਸੀ, ਤਦੋ ਤਿਥੇ ਸ੍ਰੀਮੁਖਵਾਕ ਕਿਓਂ ਨਾ ਲਿਖਿਆ ॥ ਅਤੇ ਫੇਰ ਬਾਰਾਂ ਜਗਾ ਸੁਧ ਪਦ ਲਿਖਿਆ ਹੈ ਕਿਆ ਬਾਕੀ ਰਚਨਾ ਅਸੁਧ ਹੈ ॥ ਸੋ ਮਿਤ੍ਰ ਜੀ ਏਹ ਸੁਤੰਤ੍ਰ ਵਕਤਿਆਂ ਦੀ ਇਛਾ ਪਰ ਹੈ ॥ ਸੋ ਐਸੇ ਹੀ ਦਸਮ ਗੁਰ ਬਾਣੀ ਮੇਂ ਬਹੁਤ ਜਗਾ ਸ੍ਰੀ ਮੁਖਵਾਕ ਅਤੇ ਪਾਤਸ਼ਾਹੀ ੧੦ ਐਸੇ ਸਿਰ ਲੇਖ ਹੈਂ ॥ ਸੋ ਸ੍ਰੀਮੁਖਵਾਕ ਸਥਾਲੀ ਪੁਲਾਕ ਨਿਆਏ

ਸੇ ਹੈਂ ॥ ਜੈਸੇ ਬਟਲੋਹੀ ਵਿਚ ਮਿਠੇ ਚੌਲ ਰਿਝਦੇ ਹੋਵਨ ਤਦੋ ਬੁਧੀਵਾਨ ਰਸੋਈਆ ਇਕ ਚਾਵਲ ਟੋਹਕੇ ਦੇਖਦਾ ਹੈ ਤਦ ਸੰਪੂਰਣ ਰਿਝੇ ਸਮਝ ਲੈਂਦਾ ਹੈ ॥ ਸੋ ਏਹੀ ਰੀਤੀ ਆਦਿ ਵਾ ਦਸਮ ਗੁਰਬਾਣੀ ਦੀ ਬੁਧੀਵਾਨ ਸਮਝਦੇ ਹਨ ॥

[ ਭਾਵ ] ਸਭ ਬਾਣੀ ਸ੍ਰੀ ਮੁਖਵਾਕ ਹੈ ਤੇ ਸਭ ਸ਼ੁੱਧ ਹੈ ॥

॥ ਇਤੀ ॥

---

## ਅਥ ਜ਼ਫਰ ਨਾਮਾ

ਸੋ ਇਸਦੀ ਪ੍ਰਿਥਮ ਹਕਾਇਤ ਤਰਕਵਾਦੀ ਮਨਜ਼ੂਰ ਕਰਦਾ ਹੈ ॥ ਅਤੇ ਬਾਕੀ ਯਾਰਾਂ ਹਕਾਇਤਾਂ ਪ੍ਰਿਥਮ ਹਕਾਇਤ ਤੋਂ ਬਿਰੁਧ ਅਰਥ ਵਾਲੀਆਂ ਦੱਸ ਅਤੇ ਕਿਸੀ ਫਾਰਸੀ ਵਿਦ੍ਵਾਨ ਦੀ ਚਲਾਕੀ (ਪੁਨਾ) ਲਿਖਾਰੀਆਂ ਦਾ ਪ੍ਰੇਮ ਇਨਾਂ ਦਾ ਕਾਰਣ ਦੱਸ ਉਕਤ ਯਾਰਾਂ ਹਕਾਇਤਾਂ ਫਜ਼ੂਲ ਦੱਸੀਆਂ ॥

[ ਉਤ੍ਰ ] ਮਿਤ੍ਰ ਜੀ ਜੇਹੜਾ ਸਿਧਾਂਤ ਤੁਸੀ ਪ੍ਰਿਥਮ ਹਕਾਇਤ ਦਾ ਸਮਝਿਆ ਹੈ ਸੋਈ ਅਰਥ ਨੂੰ ਬਾਕੀ ਯਾਰਾਂ ਹਕਾਇਤਾਂ ਰਖਦੀਆਂ ਹਨ ॥ ਕਿੰਤੂ ਤਿਸ ਪਾਤਸ਼ਾਹ ਨੂੰ ਉਲਾਮ੍ਹੇ ਦੇਕਰ ਸ਼ਮਿੰਦਾ ਕੀਤਾ ਹੈ ॥ [ ਜਥਾ ] ਦੂਜੀ ਹਕਾਇਤ ਵਾ ਤੀਜੀ ਹਕਾਇਤ ਵਿਚ ਲਿਖ ਕਰ ਦਸਿਆ ਕਿ ਪਿਛੇ ਐਸੇ ੨ ਨਿਯਾਇਕਾਰ ਪਾਤਸ਼ਾਹ ਹੁੰਦੇ ਰਹੇ ਹਨ ਜਿਨਾਂ ਨੇ ਅਪਨੇ ਰਾਜ ਪੁਤ੍ਰਾਂ ਦੀ ਰਾਜਨੀਤੀ ਵਾਲੀ ਅਕਲ ਪਰਖ ਕੇ ਰਾਜ ਸਿੰਘਾਸਨ ਦਿਤਾ ॥ ਨਾਕਿ ਤੇਰੇ ਵਾਕਰ ਬਾਪਕੋ ਦਗੇ ਸੇ ਕੈਦਕਰ ਅਤੇ ਸਕੇ ਭਾਈਆਂ ਸੇ ਦਗਾ ਕਰਕੇ ਪਾਤਸ਼ਾਹੀ

ਦਾ ਮਾਲਕ ਬਣ ਬੈਠਾ ਹੈਂ॥ ਅਗੇ ਚੌਥੀ ਹਕਾਇਤ ਵਿਚ ਦਸਿਆ ਕਿ ਤੇਰੇ ਸੇ ਤਾਂ ਇਸਤ੍ਰੀਆਂ ਭੀ ਚੰਗੀਆਂ ਹਨ॥ ਦੇਖ ਇਸ ਬਛੱਤ੍ਰਮਤੀ ਨਾਮੇ ਔਰਤ ਨੇ ਕੈਸੀ ਸੂਰਮਤਾਈ ਦਿਖਾਈ॥ ਅਤੇ ਤੂੰ ਸਾਡੇ ਸਾਮਣੇ ਇਕ ਵਾਰੀ ਭੀ ਨਾ ਆਕਰ ਹਥ ਦਿਖਾਇਆ॥ ਅਗੇ ਪੰਜਵੀਂ ਵਿਚ ਦਸਿਆ ਕਿ ਦੇਖ ਤੇਰੇ ਵਡੇ ਜਹਾਂਗੀਰ ਪਾਤਸ਼ਾਹ ਵਗੈਰੇ ਜੋ ਕੈਸੇ ਬੇਇਨਸਾਫ਼ ਹੂਏ ਕਿਉਂਕਿ ਔਰਤ ਦੇ ਮਕਰ ਦੀ ਦਰਯਾਫਤ ਨਾ ਕੀਤੀ ਉਲਟਾ ਰਾਜੇ ਨੂੰ ਸਜਾਵਾਰ ਸਮਝਕਰ ਇਸਤ੍ਰੀ ਦੇ ਹਵਾਲੇ ਕੀਤਾ॥ ਅਗੇ ਛੇਵੀਂ ਵਿਚ ਦਸਿਆ ਕਿ ਦੇਖ ਤੀਮੀ ਦੀ ਬਹਾਦ੍ਰੀ ਜੋ ਅਪਨੇ ਪਾਤਸ਼ਾਹ ਕੋ ਕੈਦ ਵਿਚੋਂ ਵਾਪਸ ਲੈ ਆਈ ਕਿਆ ਤੂੰ ਭੀ ਅਪਨੇ ਆਪ ਕੋ ਸੂਰਮਾ ਮੰਨੀ ਬੈਠਾ ਹੈਂ॥ ਇਸੀ ਪ੍ਰਕਾਰ ਸਾਰੀਆਂ ਹਕਾਇਤਾਂ ਦਾ ਸਿਧਾਂਤ ਹੈ। ਜਿਨਾਂ ਨੂੰ ਪੜ੍ਹਕਰ ਪਾਤਸ਼ਾਹ ਪਸ਼ੇਮਾਨ ਹੋਕਰ ਮ੍ਰਿਤੂ ਹੂਆ॥ ਅਤੇ ਅਉਰੰਗਾਬਾਦ ਮੇਂ ਓਹੀ ਬਾਰਾਂ ਹਕਾਇਤਾਂ ਇਕ ਕਾਜ਼ੀ ਦੇ ਘਰ ਮੇਂ ਹਨ। ਜਿਨਾਂ ਦਾ ਦਰਸ਼ਨ ਬਹੁਤ ਸਿੰਘ ਜਾਕਰ ਕਰਦੇ ਹਨ॥ ਫੇਰ ਦਸਮਸਾਰ ਨਾਵੇ ਗ੍ਰੰਥ ਵਿਚ ਲਿਖਦਾ ਹੈ ਕਿ ਸ੍ਰੀ ਗੁਰੂ ਦਸਮ ਗ੍ਰੰਥ ਸਾਹਬ ਨਾਮੀ ਬੀੜ ਸ੍ਰੀ ਕਲ-ਗੀਧਰ ਜੀ ਦੀ ਆਗਿਆ ਬਰੁਧ ( ਦੇਖੋ ਪੰਥ ਪ੍ਰਕਾਸ ਪੱਤ੍ਰ ੨੦੫ ) ਓਨਾਂ ਦੇ ਸਚ ਖੰਡ ਗਵਨਤੋਂ ੧੩ ਸਾਲ ਮਗਰੋਂ ਸੰ: ੧੭੭੯ ਬਿ: ਵਿਚ ਪੋਥੀਆਂ ਕਠੀਆਂ ਕਰਕੇ ਬਧੀ ਹੈ॥ ਅਤੇ ਅਪਨੀ ਭੂਲ ਨੰਬਰ ੯ ਦੇ ਆਦਮੇਂ ਲਿਖਦਾ ਹੈ ਸ੍ਰਿਨ

੧੮੦੪ ਬਿ: ਵਿਚ ਪ੍ਰੇਮੀ ਖਾਲਸਾ ਜੀ ਨੇ ਸ੍ਰੀ ਕਲਗੀਧਰ ਜੀ ਦੇ ਸਮੇ ਅਨਮਤਾਂ ਵਿਚੋਂ ਉਲਥਾ ਕੀਤੇ ਹੋਇ ਗ੍ਰੰਥਾਂ ਦੀ ਇਕੱਠੀ ਬੀੜ ਬੰਧ ਲਈ ਅਤੇ ਨਾਮ ਉਸਦਾ ਸ੍ਰੀ ਗੁਰੁ ਦਸਮ ਗ੍ਰੰਥ ਸਾਹਿਬ ਜੀ ਰਖਿਆ ॥

(ਉਤ੍ਰ) ਮਿਤ੍ਰ ਜੀ ਆਪ ਜੈਸੇ ਮਿਥਿਆਲਾਪੀ ਪੁਰਸ਼ਾਂ ਦਾ ਲੇਖ ਵਿਦ੍ਵਾਨਾ ਮੇ ਤੋ ਆਦਰ ਯੋਗ ਹਰਗਿਜ ਨਹੀਂ ॥ ਹਾਂ ਮੂਰਖਾਂਮੇਂ ਤੋ ਜਰੂਰਹੀ ਈਸ੍ਵਰੀ ਬਾਣੀ ਰੂਪ ਹੋ ਵਰਤੇਗਾ॥ ਕਿੰਤੂ ਕਹਾਂ ੧੩ ਸਾਲ ਅਤੇ ਕਹਾਂ ੩੯ ਸਾਲ ਕਿਆ ਏਹ ਅਕਲਵੰਦਾਂ ਕਾ ਕਾਮ ਹੈ॥ ਲੌ ਹੁਣ ਸੁਚੇਤ ਹੋਕਰ ਸੁਣੋ ਮਿਤ੍ਰ ਜੀ ਇਸ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਸ੍ਰੀ ਕਲਗੀਧਰ ਜੀ ਨੇ ਆਪ ਬੰਧਵਾਈ ਹੈ ॥ ਕਿੰਤੂ ਸੋ ਗੁਰੂ ਗ੍ਰੰਥ ਜੀ ਅਤੇ ਰਣਜੀਤ ਨਗਾਰਾ ਅਤੇ ਇਕ ਨਿਸ਼ਾਨ ਪੁਨਾ ਕੁਛ ਸ਼ਸਤ੍ਰ ਇਤਾਦਿਕ ਚੀਜ਼ਾਂ ਰਾਜੇ ਸਕੇਤਮੰਡੀ ਵਾਲੇ ਪਾਸ ਸੇਵਕ ਜਾਨਕਰ ਗੁਰੂਜੀ ਨੇ ਸੌਪਨਾ ਕਰ ਦਿਤੀ-ਆਂ ਸਨ। ਕਿਉਂਕਿ ਗੁਰੂ ਜੀ ਨੇ ਜੁਧ ਕਾ ਸਮਾ ਅਤੇ ਸ੍ਰੀ ਅਨੰਦਪੁਰਕੋ ਛੋੜਨਾਸਮਝਕਰ ॥ ਅਤੇਬੀੜਬੰਧਨੇਦੀਸਬੂਤੀ ਗੁਰੂ ਜੀ ਕੇ ਹਜੂਰੀ ਸਿੰਘਾਂ ਦੇ ਲੇਖਾਂ ਤੋਂ ਸਿਧ ਹੈ ॥ (ਜਥਾ) ਸੌ ਸਾਖੀ ਵਿਚੋਂ ੮੧ ਨੰ: ਕੀ ਸਾਖੀ ਵਿਚ ਲਿਖਿਆ ਹੈ ॥ ਦਸ ਅਵਤਾਰ ਗੁਰ ਏਕ ਸਮ ਯੌ ਜਾਨੈ ਜੋ ਮੋਰ॥ ਇਕ ਦਸਮੋਂ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੋਰ॥ ਸੋ ਸੰਗਤ ਦੇ ਪਾਹੁਲ ਭੇਦ ਪੁਛਨੇ ਪਰ ਗੁਰੂ ਜੀ ਨੇ ਪਾਹਿਲਾਂ ਦਾ ਭੇਦ ਕਥਨ

ਕੀਤਾ ਹੈ, (ਜਥਾ) ਕੈਸੇ ਪਾਹੁਲ ਧਰਨ ਕੀ ਸਿਖ ਬਤਾਵਹੁ ਖੇਲ ॥ ਆਦਿਕ, ਸੋ ਏਹ ਸਾਖੀਆਂ ਭਾਈ ਬੁਢਾ ਸਾਹਿਬ ਕੀ ਅੰਸ ਭਾਈ ਗੁਰਬਖਸ਼ ਸਿੰਘ ਜੀ ਬ੍ਰਹਮਗਿਆਨੀ ਸ੍ਰੀ ਕਲਗੀਧਰ ਜੀ ਕੇ ਹਜੂਰੀ। ਸੋ ਜੈਸੇ ਸ੍ਰੀ ਮੁਖਸੇ ਵਾਕ ਗੁਰੂ ਜੀ ਉਚਾਰਦੇ ਤਿਨਾਂਹੀ ਵਾਕਾਂ ਨੂੰ ਸ੍ਰਵਣ ਕਰ ਭਾਈ ਜੀ ਨੇ ਸਾਹਿਬ ਸਿੰਘ ਲਿਖਾਰੀਸੇ ਲਿਖਵਾਈਆਂਸੋ ਲਿਖਾਰੀਭੀ ਗੁਰੂ ਜੀ ਕਾ ਹਜੂਰੀਸੀ, ਸੋ ਜਦ ਗੁਰੂ ਜੀ ਕੇ ਨਿਕਟੀ ਸਿੰਘਾਂ ਨੇ ਇਕ ਦਸਮੇਂਗੁਰਗ੍ਰੰਥ ਜੀ, ਐਸੇ ਲਿਖਿਆ ਹੈ ॥ ਤਾਂ ਫੇਰ ਆਪਹੁਦਰੇ ਅਜ ਕਲ ਦੇ ਨਵੀਨ ਸਿੰਘ ਕਿਉਂ ਮਨਘੜਤ ਬਾਤਾਂ ਮਾਰਨ, ਤਾਂਤੇ ਤਿਨਾਂ ਨੂੰ ਮੂਕ ਪਦਵੀ ਦੀ ਪ੍ਰਾਪਤੀ ਹੀ ਸ੍ਰੇਸ਼ਟ ਹੈ ॥ ਇਤੀ ॥

---

(ਪੁਨਾ) ਭਾਈ ਮਨੀ ਸਿੰਘ ਜੀ ਪੰਥ ਕੇ ਮੁਖੀਏ ਜੋ ਸ੍ਰੀ ਕਲਗੀਧਰ ਜੀਕੇ ਲਖਾਰੀ ਸੋਭੀ ਐਸੇ ਕਥਨ ਕਰਦੇ ਹਨ॥

(ਜਥਾ)ਸਾਖੀ ੧੫੪ ॥ ਭਾਈ ਜੀ ਸੇ ਸਿਖਾਂ ਦਾ ਪ੍ਰਸ਼ਨ, ਜੋ ਆਦਿ ਬਾਣੀ ਹੋਈਸੋ ਗਿਆਨ ਮਈ ਭਗਤ ਮਈ ਹੈ ॥ ਅਤੇ ਜੋ ਸਾਹਿਬ ਦਸਵੇਂ ਪਾਤਸ਼ਾਹ ਬਾਣੀਕੀਤੀ ਹੈ ॥ ਸੋ ਜੁਧ ਮਈ ਹੈ ਅਥਵਾ ਇਸਤ੍ਰੀਆਂ ਦੇ ਚਰਿਤ੍ਰ ਹਨ ॥ ਇਸਦਾ ਸਿਧਾਂਤ ਕਿਓਂਕਰ ਸਮਝੀਏ ॥

[ਉਤ੍ਰ] ਤਾਂ ਭਾਈ ਮਨੀ ਸਿੰਘ ਜੀ ਨੇ ਕਹਿਆ ਜੈਸੇ ਅਰਜਨ ਜੁਧ ਸਮੇ ਸ਼ਸਤ੍ਰ ਛਡ ਬੈਠਾ ਸੀ ਤਾਂ ਕ੍ਰਿਸ਼ਨ

ਜੀ ਨੇ ਫੇਰ ਤਿਸ ਨੂੰ ਵਰਨਾਸਰਮਾ ਦਾ ਜੁਧ ਦ੍ਰਿੜਾ-
ਇਆ ਸੀ। ਤੈਸੇਹੀ ਸਾਹਿਬਾਂਨੇ ਜੁਧਮਈ ਬਾਣੀ ਉਚਾਰਨ
ਕੀਤੀ। ਤੇ ਸ਼ਸਤ੍ਰਾਂ ਦੀ ਵਿਦਿਆ ਦ੍ਰਿੜ੍ਹਕੀਤੀ। ਤੇ ਗਿਆਨ
ਦਾ ਉਪਦੇਸ਼ ਦ੍ਰਿੜ ਕੀਤਾ। ਜੋ ਸਰੀਰ ਤੁਸਾਂ ਝੂਠੇ ਜਾਣਨੇ,
ਤੇ ਤੁਸਾਡੇ ਵਰਨ ਦਾ ਧਰਮ ਜੁਧ ਹੈ, ਸੋ ਤੁਸੀ ਜੁਧ
ਕਰਨਾ, ਤੇ ਚਰਿਤ੍ਰ ਇਸਵਾਸਤੇ ਲਿਖੇ ਹਨ। ਜੋ ਇਸਤ੍ਰੀਆਂ
ਦੇ ਭੋਗਾ ਵਿਚ ਤੁਸੀ ਮਨ ਨਹੀ ਬੰਧਨਾ। ਤੇ ਸਤਿ ਗੁਰਾਂ ਦੇ
ਸ਼ਬਦਨਾਲ ਪ੍ਰੀਤ ਰਖਣੀ, ਤੇ ਜੁਧਮਈ ਬਾਣੀ ਏਸ ਵਾਸਤੇ
ਕੀਤੀ ਹੈ ਜੋ ਭਗਤਿ ਮਈ ਬਾਣੀਪੜਕੇ ਜੁਧ ਨਾ ਕਰਸਕਨ
ਗੇ॥ ਇਤੀ॥

---

(ਪੁਨਾ) ਗੁਰ ਬਿਲਾਸ ਪਾਤ ਸ਼ਾਹੀ ੬ਵੀਂ ਜੋ
ਭਾਈ ਮਨੀ ਸਿੰਘ ਜੀਕੇ ਧਰਮ ਸਿੰਘ ਨਾਮੇ ਸਿਖ ਸੇ ਪੂਛ
ਪੂਛ ਕਰ, ਸੋਹਨ ਨਾਮੇ ਸਿਖਨੇ ਸੰ: ੧੭੭੫ ਬਿ: ਮੇਂ ਕਥਨ
ਕੀਤਾ ਹੈ। ਅੰਕ ੪੧੯॥ ਧਿਆਏ ੮। ਵਿਚ ਸੋ ਕਿਸੀ
ਸਮੇ ਛੇਵੇ ਗੁਰੂਜੀਸੇ ਬਿਧੀਚੰਦ ਆਦਿਕ ਸਿਖਾਂ ਨੇ ਅਰਜ
ਕੀਤੀ ਸਚੇ ਪਾਤਸ਼ਾਹ ਆਪ ਬਾਣੀ ਕਿਉਂ ਨਹੀ ਉਚਾਰਣ
ਕਰਤੇ॥ ਸੋ ਸਿਖਾਂਦੀ ਬੇਨਤੀ ਸੁਣਕਰ ਗੁਰੂ ਜੀ ਉਤ੍ਰ
ਦੇਂਦੇ ਹਨ ਕਿ ਜਦ ਅਸੀ ਦਸਵਾਂ ਜਾਮਾ ਪੈਹਰਾਂਗੇ। ਤਦੋਂ
ਸ੍ਰੀ ਦਮਦਮੇ ਸਾਹਿਬ ਮੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਾਂ
ਗੇ। ਅਤੇ ਦੂਜਾ ਛੰਦਾਬੰਦੀ ਵਿਚ ਰਚਾਂਗੇ॥ (ਦੋ:)

ਤੁਮਰੇ ਬਚ ਬਾਨੀ ਕਰੋ ਨਵਮ ਰੂਪ ਅਸ ਧਾਰ ॥ ਦੁਤੀਅ ਗ੍ਰਿੰਥ ਰਚ ਛੰਦਮੈ ਦਸਮ ਨਾਮ ਨਿਰਧਾਰ ॥ ਇਤੀ ॥

---

(ਪੁਨਾ) ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਸੁਖਾ ਸਿੰਘ ਜੀ ਲਿਖਦੇ ਹਨ ॥ ਦਸ ਮਹਲਨ ਕੀ ਪੜੀਅਹੁ ਬਾਨੀ ॥ ਅਦੁਤ ਸੁਖ ਪਾਵਹੁ ਨ੍ਰਿਬਾਨੀ ॥ ੨੭ ਅੰਕ ਅ: ੨੮ ॥ (ਦੋ:) ਸਵਾ ਪਹਰ ਦਿਨ ਚੜ੍ਹਤ ਲਗ ਇਕਜਾ ਬੈਠ ਇਕਾਂਤ ॥ ਬਾਨੀ ਕਰਤ ਉਚਾਰ ਸੁਭ ਅੰਮ੍ਰਿਤ ਸੀਅਵਦਾਂਤ ॥ ਲੇਖਕਗੁਨੀ ਛਤੀਸਬਰ ਕ੍ਰਿਪਾ ਸਿੰਧਕੇ ਪਾਸ ॥ ਜੋਆਗਿਆ ਗੁਰੂ ਕਰਤ ਹੈ ਲਿਖਵਤ ਬੁਧ ਬਿਲਾਸ ॥

ਗੁਰ ਸਾਹਬ ਵਲੋ ਰਾਜੇਦੇ ਵਜੀਰ ਨੂੰ ਛਲਦਾਉਤ੍ਰ ਤੈ ਅਰ ਤੇਰੇ ਨ੍ਰਿਪਤ ਉਚਾਰਾ ॥ ਏਕ ਚਰਿਤ੍ਰ ਸੁ ਕਰਯੋ ਸੁਧਾਰਾ ॥ ਹਮ ਤੋ ਰੈਨ ਦਿਨਾ ਏਹ ਥਾਨਾ ॥ ਪੜ੍ਹੈ ਚਰਿਤ੍ਰ ਲਿਖੈ ਬਿਧਿਨਾਨਾ ॥ ਅੰਕ ੧੨੫ ॥ ਅ: ੬ ॥ ਇਤੀ ॥

[ਪੁਨਾ] ਪੰਡਿਤ ਤਾਰਾ ਸਿੰਘ ਜੀ ਨੇ ਗੁਰਮਤਿ ਨ੍ਰਿਣੇ ਸਾਗਰ ਦੇ ਪ੍ਰੀਖਿਕ ਪ੍ਰਕਰਣ ਮੇਂ ਜਿਥੇ ਸ੍ਰੀ ਮੁਖਵਾਕ ਬਾਨੀ ਦਾ ਨ੍ਰਿਣੇ ਕੀਤਾ ਹੈ, ਤਿਥੈ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਕੋ ਬਡੇ ਪ੍ਰਮਾਣਾਂ ਅਰ ਜੁਗਤੀਆਂ ਸੇ ਸ੍ਰੀ ਮੁਖਵਾਕ ਸਾਬਤ ਕੀਤਾ ਹੈ ॥ ਇਤੀ ॥

---

(ਪੁਨਾ) ਨ੍ਰਿਮਲ ਪ੍ਰਭਾਕਰ ਕ੍ਰਿਤ ਸੰਤ ਨਿਹਾਲ ਸਿੰਘ

ਜੀ ਕਵੀ ਲਿਖਦੇ ਹਨ॥ ਚੌਃ॥ ਜਾਪ ਅਕਾਲ ਪ੍ਰਸੰਸ ਸਜੀਲੀ॥ ਮੰਤ੍ਰਾਵਲਿ ਅਤਿ ਲਲਿਤ ਰਸੀਲੀ॥ ਨਾਟਿਕ ਗਿਆਨ ਪ੍ਰਬੋਧ ਉਚਾਰਾ॥ ਪ੍ਰਿਥਮ ਪ੍ਰਕਰਨ ਯੁਗਲ ਰਸ-ਧਾਰਾ॥ ਮੱਛ ਕਲਕੀ ਅਵਿਤਾਰ ਤਥਾ ਹੈ॥ ਆਦਿ ਅਧਿਕ ਰਸ ਅਪਰ ਕਥਾ ਹੈ॥ ਬਿਧਿਹਰ ਪਾਰਸ ਬਿਯਾਖਿਆ ਜੇਤੀ॥ ਗਿਆਨ ਵਿਰਾਗ ਭਗਤਿ ਸਭ ਤੇਤੀ॥ ਸ਼ਬਦ ਸ੍ਵੈਯੇ ਸ੍ਰਤਿ ਕਰਿ ਆਸਾ॥ ਸ੍ਰੀ ਮੁਖਸਰਲ ਸੁਗਮ ਸੁਚ ਭਾਸ਼ਾ॥ ਸਭ ਬਿਧਿ ਰੁਚਰ ਚਰਿਤ੍ਰ ਪ੍ਰਭ ਭਾਖੇ॥ ਵਿਚ ੨ ਅਦਭੁਤ ਸਤਗੁਨ ਰਾਖੇ॥ ਰਸਕ ਸੁਭਟ ਕਬ ਸੰਤ ਸੁਰਾਜਾ॥ ਚਰਿਤ੍ਰ ਜਾਲ ਪ੍ਰਭ ਸਭ ਪ੍ਰਤਿ ਸਾਜਾ॥ ਸਾਂਝੀ ਸ੍ਰੀ ਗੁਰਗਿਰਾ ਉਚਾਰੀ॥ ਲਖੇ ਭਾਵ ਨਿਜ ਜਸ ਅਧਿਕਾਰੀ॥ ਆਦਿਕ॥ ਸੋ ਤਰਕਵਾਦੀ ਸੁਣਿਆ ਕੈਸੇ ੨ ਸਿਦਕੀ ਸਿਖ ਅਤੇ ਬਡੇ ੨ ਪੰਡਿਤ ਅਤੇ ਕਾਬੀ ਇਸ ਦਸਮ ਗੁਰਗਿਰਾ ਕੋ ਪ੍ਰਮਾਣੀਕ ਕਰਦੇ ਹਨ॥

ਪ੍ਰੰਤੂ ਅਫਸੋਸ ਤੁਛ ਬੁਧੀ ਪੁਰਸ਼ਾਂ ਪਰ, ਜੋ ਬੂਹ ਕੌੜੀ ਵਾਲੀ ਗਲ ਕਰ ਰਹੇ ਹੈਂ॥ ਇਤੀ॥

---

ਅਗੇ ਚਲ ਅਪਨੀ ਭੁਲ ਨੰਬ੍ਰ ੮ ਦੇ ਅਖੀਰ ਪਰ ਲਿਖਦਾ ਹੈ, ਕਿ ਭਲਾ ਜੇਕਰ ਮੰਨ ਭੀ ਲੀਤਾ ਜਾਵੇ ਕਿ ਦਸਮ ਗ੍ਰੰਥ ਸਾਹਿਬ ਸ੍ਰੀ ਮੁਖਵਾਕ ਹੈ॥ ਤਾਂ ਇਸ ਪਰ ਅਰਜਹੈ, ਕਿ ਚਮਕੌਰ ਸਾਹਿਬਦੀ ਲੜਾਈ ਵੇਲੇ ਆਪ ਨੂੰ ਪਤਾ ਹੈ ਜੋ ਸਰਸਾ ਨਦੀ ਦੇ ਹੜ ਵਿਚ ਕਿਤਨੇਕਿ ਪੁਸਤਕ

ਰੁੜੇ ਸਨ ॥ ਜਿਨਾਂ ਵਿਚ ਬੇਦਾਂ ਸ਼ਾਸਤ੍ਰਾਂ ਦੇ ਤਰਜਮੇ ਕੀਤੇ ਹੋਏ ਸਨ ॥ ਸੋ ਇਸੀ ਤਰ੍ਹਾਂ ਦਸਮ ਗੁਰੂ ਜੀ ਨੇ ਕਈਆਂ ਅਨਮਤੀ ਗ੍ਰੰਥਾਂ ਦੇ ਉਲਥੇ ਕਰ ਕਰਾਕੇ ਖਾਲਸਾ ਪੰਥ ਨੂੰ ਸੰਬੋਧ ਕੀਤਾ ਜਿਸਦਾ ਨਮੂਨਾ ਏਹ ਦਸਮਗ੍ਰੰਥ ਹੈ ॥ ਆਦਿਕ

(ਉਤ੍ਰ) ਮਿਤ੍ਰ ਜੀ ਜਦ ਸਰਸਾ ਨਦੀ ਵਿਚ ਸਭ ਪੁਸਤਕ ਰੁੜਗਏ ਸਨ ਤਦੋਂ ਏਹ ਦਸਮ ਗ੍ਰੰਥ ਜੀਭੀ ਬੀਚ ਮੇ ਹੀ ਹੋਵੇਂਗੇ, ਤਾਂ ਫੇਰ ਆਦਿ ਸ੍ਰੀਗੁਰੂ ਗ੍ਰੰਥ ਸਾਹਿਬ ਵ੍ਹਾਕਰ ਕੁਛਕ ਦਿਨ ਬਿਆਸਾ ਨਦੀ ਵਿਚ ਬਿਰਾਜਕੇ ਫੇਰ ਸੰਗਤ ਦੇ ਪ੍ਰੇਮਸੇ ਬਾਹਰ ਆਕਰ ਸੰਗਤ ਨੂੰ ਆ ਨਿਹਾਲ ਕੀਤਾ ॥ ਤਾਂਭੀ ਇਸ ਗੁਰਬਾਨੀ ਮੇ ਅਤੀ ਸ਼ਕਤੀ ਪਾਈ ਜਾਂਦੀ ਹੈ, ਕਿੰਤੂ ਏਹ ਪ੍ਰਤਖ ਦੇਖਣੇ ਮੇ ਭੀ ਆਇਆ ਹੈ, ਕਿ ਜਦੋ ਸ੍ਰੀ ਅੰਮ੍ਰਿਤਸਰ ਵਿਖੇ ਮਾਈ ਸੇਵਾਂਦੇ ਬਾਜ਼ਾਰਮੇ ਦਰਸ਼ਨੀ ਦਰਵਾਜੇ ਕੋ ਅਗਨੀ ਲਗੀਸੀ, ਤਦ ਕੁਛ ਦਿਨਾ ਦੇ ਬਾਦ ਦੇਖਨੇ ਮੇ ਆਇਆ ਤਾਂ ਕੇਵਲ ਆਦਿ ਸ੍ਰੀਗੁਰੂ ਗ੍ਰੰਥ ਸਾਹਿਬਜੀ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਓਂਕੇ ਤਿਓਂ ਨਿਕਲੇ ਸਿਰਫ ਰੁਮਾਲ ਜਿਲਦ ਆਦਿਕ ਚੰਡੋਦੀ ਭੇਟਾ ਹੋਏ, ਅਤੇ ਹੋਰ ਗ੍ਰੰਥ ਬਹੁਤ ਬੀਚਮੇਂ ਸੜਗਏ ॥ ਸੋ ਗ੍ਰੰਥ ਕਰਤਾਨੇ ਜਾਕਰ ਦੋਨੋ ਗੁਰੂ ਸਾਹਿਬੋਂ ਕਾ ਦਰਸ਼ਨਕੀਤਾ ਸੰਨ ੧੯੬੪ ਬਿਃ ਦੀਪਮਾਲਾ ਕੇਸਮੇ ਪਰ, ਅਤੇ ਜੇਕਰ ਤਰਕ ਵਾਦੀ ਏਹ ਆਖੇਂ ਕਿ ਦਸਮ ਗੁਰ ਬਾਣੀ ਤਾਂ ਬੀਚਮੇਂ ਨਹੀਂ ਪ੍ਰਵਾਹੀ ਗਈਸੀ, ਤਾਂ ਫੇਰ ਸਾਡੀ ਪ੍ਰਿਥਮਜੁਗਤੀ ਠੀਕ ਉਤ੍ਰੀ, ਕਿੰਤੂ

ਜੈ ਰਾਣੇ ਸਕੇਤਮੰਡੀ ਵਾਲੇ ਪਾਸ ਗੁਰੂਗ੍ੰਥਦਾ ਭੇਜਣਾ ਅਸੀ ਪਿਛੇ ਦਸਆਏ ਹਾਂ, ਇਸਤੇ ਭੀ ਸਾਬਤ ਹੂਆ ਕਿ ਸ੍ਰੀ ਕਲਗੀਧਰ ਜੀ ਦੀ ਪ੍ਰੀਤੀ ਇਸ ਦਸਮ ਬਾਣੀਨਾਲ ਹਦੋਂ ਵਧਕਰ ਸੀ, ਕਿੰਤੂ ਹੋਰਕਿਸੀ ਚੀਜ ਵਾ ਮਾਲਮਤਾਹ ਆਦਿਕ ਦੀ ਕੋਈ ਪ੍ਰਵਾਹ ਨਹੀ ਕੀਤੀ, ਅਤੇ ਇਸ ਅਪਨੀ ਪ੍ਰੇਮ ਬਾਣੀ ਨੂੰ ਹਰੀਕੋਮ ਰਖ ਲੀਤਾ, ਸੋ ਠੀਕ ਹੈ (ਜਥਾ) ਪੂਰੇ ਕਾ ਕੀਆ ਸਭ ਕਿਛ ਪੂਰਾ ਘਟ ਵਧ ਕਿਛ ਨਾਹੀ ॥

ਹੇ ਤਰਕਵਾਦੀ ਜੀ ਜੇਹੜਾ ਸਿਰਫ ਗੁਰਮੁਖੀ ਦੇ ਪੂਰਤ ਕਰਣੇ ਦਾ ਮੁਖ ਮਤਲਬ ਸ੍ਰੀ ਕਲਗੀਧਰ ਜੀ ਦਾ ਇਸ ਦਸਮ ਗੁਰੂ ਗ੍ਰੰਥ ਨੂੰ ਤੂੰ ਦਸਿਆ ਹੈ ਸੋ ਕਥਨ ਸਰਾਸਰ ਅਨਰਥ ਹੈ, ਕਿੰਤੂ ਇਸ ਤੇਰੇ ਸ਼ੰਕੇ ਦਾ ਪ੍ਰਹਾਰ ( ਭਾਈ ਮਨੀਸਿੰਘ ਜੀ ਜੋ ਇਸ ਗੁਰ ਬਾਣੀ ਦੇ ਪ੍ਰਚਾਰਕ ਹੋਏ ਹਨ ਤਿਨਾਂ ਦੀ ੧੫੪) ਸਾਖੀ ਕਰਿ ਰਹੀ ਹੈ, ਜੋ ਪਿਛੇ ਅਸੀ ਦੱਸ ਆਏ ਹਾਂ, ਕਿੰਤੂ ਜਿਸਮੇਂ ਸਮਗ੍ਰ ਦਸਮ ਗੁਰ ਬਾਣੀ ਨੂੰ ਉਪਦੇਸ਼ ਰੂਪ ਦਸਿਆ ਹੈ ॥

---

੧–ਪ੍ਰਿਥਮੇ ਪਰੰਪਰਾ ਸੇ ਲੇਕਰ ਸਮਗਰ ਗੁਰ ਅਸਥਾਨਾ ਮੇਂ ਇਸ ਗੁਰੂ ਗ੍ਰੰਥ ਦਾ ਆਦਰ ਆਦਿ ਗੁਰੂ ਗ੍ਰੰਥ ਵਾਕਰ ਹੋਤਾ ਰਹਾ ਹੈ। ਭਾਵ॥ ਇਕ ਸਮਾਨ ਪ੍ਰਕਾਸ ਹੋਤੇ ਹਨ ॥

੨–ਜੈਸੇ ਆਦਿ ਸ੍ਰੀ ਗੁਰੂ ਗ੍ਰੰਥ ਸਹਿਬ ਜੀਦੀ ਸੰਥਿਆ ਭਾਈ

ਮਨੀਸਿੰਘ ਜੀ ਤੇ ਲੇਕਰ ਗਿਆਨੀ ਸਿੰਘੋ ਮੇ ਪ੍ਰਚਲਤ ਹੈ ਤੈਸੇ ਇਸ ਦਸਮ ਸ੍ਰੀ ਗੁਰੂ ਗ੍ਰੰਥਸਾਹਿਬ ਜੀਦੀ ਹੈ,

੩–ਭਾਈ ਮਨੀਸਿੰਘ ਜੀ ਜੋ ਪੰਥਕੇ ਮੁਖੀਏ ਹਨ ਤਿਨਾਂ ਨੇ ਸ੍ਰੀ ਕਲਗੀਧਰ ਜੀਦੇ ਪਿਛੋਂ ਸਕੇਤਮੰਡੀ ਵਾਲਾ ਸ੍ਰੀ ਗੁਰੂ ਗ੍ਰੰਥਸਾਹਿਬ ਨਾ ਮਿਲਨੇਸੇ ਆਪ ਪੋਥੀਆਂ ਕਠੀਆਂ ਕਰਕੇ ਦੂਜੀ ਜਿਲਦ ਕੈਮ ਕੀਤੀ ਜੋ ਮਨੀਸਿੰਘ ਵਾਲੀ ਬੀੜ ਸਦੀਦੀ ਹੈ,

੪–ਵੈਸੇ ਹੀ ਭਾਈ ਦੀਪਸਿੰਘ ਜੀ ਜੋ ਜਿੰਦਾ ਸ਼ਹੀਦ ਤਿਨਾਂ ਨੇ ਭੀ ਸ੍ਰੀ ਦਰਬਾਰ ਦਮਦਮੇ ਸਾਹਿਬ ਮੇਂ ਇਕ ਬੀੜ ਬਧੀ ਕਿੰਤੂ ਭਾਈ ਮਨੀ ਸਿੰਘ ਜੀਕੀ ਬੀੜ ਨਾ ਮਿਲਨੇ ਸੇ, ਅਤੇ ਹਾਲਫਕੀਰਾ ਦੀਜਗਾ ਹਾਲ ਮੁਰੀਦਾਂ ਦਾ ਲਿਖਿਆ ਤਿਸਪਰ ਖਾਲਸੇ ਜੀਨੇ ਗੁਸਤਾਖੀ ਕੀਤੀ, ਪ੍ਰੰਤੂ ਭਾਈ ਸਾਹਿਬ ਜੀਨੇ ਬੇਨਤੀ ਕੀਤੀ ਕਿ ਖਾਲਸਾ ਜੀ, ਜੁਧ ਕਰਨਾ ਫਕੀਰਾਂ ਦਾ ਕੰਮ ਨਹੀਂ, [ਮੁਰੀਦਾ]। ਅਰਥਾਤ ਖਾਲਸੇ ਛਤ੍ਰੀਆਂ ਦਾ ਹੈ, ਸੋ ਪੰਥ ਵਲੋਂ ਹੁਕਮ ਹੋਇਆ ਕਿ ਇਕ ਪਦ ਦੇ ਬਦਲੌਣੇ ਖਾਤ੍ ਆਪਕੋ ਧਰਮਹੇਤ ਸੀਸ ਦੇਨਾ ਪਵੇਗਾ ਸੋ ਹੁਕਮ ਕੋ ਮੰਨਕਰ ਭਾਈ ਜੀਨੇ ਸ੍ਰੀ ਅੰਮ੍ਰਿਤਸਰ ਜੀ ਮੇ ਸੀਸ ਦਿਤਾ ॥ ਸੋ ਹੁਣ ਸੋਚਣੇ ਦੀ ਗਲਹੈ ਕਿ ਉਪਰ ਲਿਖੇ ਪਵਿਤ੍ਰਾਤਮਾ ਜਿਨਾਂ ਨੇ ਧਰਮ ਦੀ ਖਾਤ੍ ਸੀਸ ਕੁਰਬਾਨ ਕਰਦਿਤੇ ਅਤੇ ਖਾਲਸ ਧਰਮਨੂੰ ਓਹੁ ਫੈਦਾ ਪਹੁਚਾਇਆ ਜੋ ਲਿਖਣੇ ਤੇ

ਬਾਹਰ ਹੈ ॥ ਤਿਨਾਂ ਨੇ ਭੀ ਇਸਬਾਣੀ ਨੂੰ ਆਦ੍ ਸੇ ਅੰਗੀਕਾਰ ਕੀਤਾ ॥ ਅਤੇ ਹੁਣਦੇ ਆਪਹੁਦਰੇ ਲੋਕਾਂ ਦੀ ਕਲਮ ਨੇ ਜੋਹੜਾ ਪੰਥ ਮੇਂ ਨੁਕਸਾਨ ਪਾਇਆ ਹੈ ਸੋ ਭੀ ਕਥਨ ਤੇ ਪਰੇ ਹੈ ॥ ਤਾਂਤੇ ਤਿਨਾਂ ਨੂੰ ਏਹ ਵਿਚਾਰ ਮੁਖ ਅਗੇ ਰਖਕਰ ਸੋਚਨਾ ਚਾਹੀਏ, ਕਿ ਜੈਸੇ ਕਿਸੀ ਕੰਮ ਨੂੰ ਬਡਾ ਧਰਮਾਤਮਾ ਨਿਆਕਾਰ ਪਾਤਿਸ਼ਾਹ (ਤਥਾ) ਕੋਈ ਮਹਾਨ ਵਿਦ੍ਵਾਨਾਂ ਦਾ ਪਾਰਲੀਮਿੰਟ ਮਨਜੂਰ ਕਰਲੈ, ਅਤੇ ਬਾਦ ਇਕ ਮਮੂਲੀ ਮਚਕੂ-ਰੀਆਂ ਦਾ ਟੋਲਾ ਤਿਸ ਉਪਰ ਲਿਖੇ ਮਹਾਨ ਵਿਦ੍ਵਾਨਾਂ ਦੇ ਕੰਮ ਸ੍ਵੀਕਾਰ ਕਰ ਲੈਣੇ ਪਰ, ਨੁਕਸ ਨਿਕਾਲਨੇ ਤੇ ਮੂਰਖਤਾਈ ਦੇ ਪਾਤ੍ਰ ਹੀ ਸਿਧ ਹੋਵਨਗੇ ॥ ਕਿੰਤੂ ਭਾਈ ਮੰਨੀ ਸਿੰਘ ਵਾ ਬਾਬਾ ਦੀਪ ਸਿੰਘ ਜੀ ਆਦਿਕ ਸ੍ਰੀ ਕਲਗੀਧਰ ਜੀਦੇ ਹਜੂਰੀ ਸਿੰਘਾਂ ਤੇ ਵਧਕਰ ਕੌਣ ਅਜ ਕਲ ਦੇ ਸਿੰਘਾਂ ਵਿਚੋਂ ਅਕਲ ਰਖਦਾ ਹੈ ॥ ਜੋ ਤਿਨਾਂ ਦੇ ਫੈਸਲੇ ਨੂੰ ਰੱਦ ਕਰੇ ॥

੫—ਅੰਮ੍ਰਿਤ ਛਕੌਣੇ ਵਕਤ ਪ੍ਰਿਥਮੇ ਸ੍ਰੀ ਜਾਪ ਸਾਹਿਬ ਅਤੇ ਅਖੀਰੀ ਚੌਪਈਆਂ, [ਪੁਨਾ] ਬੀਚ ਮੇਂ ਸ੍ਵੈਯੇ ਅਤੇ ਵਾਹਿਗੁਰੂ ਜੀਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ॥ [ਏਹ ਸ਼ਬਦ] [ਪੁਨਾ] ਅਰਦਾਸਾ ਆਦਿਕ ਇਤ-ਨੀਆਂ ਬਾਣੀਆਂ ਇਸ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੇ ਪੜੀਆਂ ਜਾਂਦੀਆਂ ਹਨ, ਸੋ ਕਿਆ ਇਤਾਦਿਕ

ਖਾਲਸਾ ਧਰਮ ਮੇਂ ਵਰਤਮਾਨ ਉਪਦੇਸ਼ ਰੂਪ ਬਾਣੀਆਂ ਕਿਸੀ ਅੰਨ ਗ੍ਰੰਥ ਮੇਂ ਹਨ, ਕਿੰਤੂ ਨਹੀਂ ਹਨ॥ ਸੋ ਬਾਣੀਆਂ ਇਸ ਦਸਮ ਗੁਰੂਗ੍ਰੰਥਮੇਂ ਸਾਰੇ ਵਿਚ ਬਿਆਪਕ ਹਨ, ਕਿੰਤੂ ਇਕ ਜਗਾ ਨਹੀਂ ਹਨ, ਇਸ ਸੇ ਭੀ ਸਿਧ ਹੈ ਕਿ ਆਦਿ ਸੇ ਅੰਤ ਤਕ ਸਮਗ੍ਰਬਾਣੀ ਸੰਬੰਧਤ ਹੈ॥

੬—ਹੁਣ ਸਨਮ੍ਰ ਹੋਕਰ ਅਸੀ ਤਰਕਵਾਦੀ ਨੂੰ ਪੂਛਨੇ ਹਾਂ ਕਿ ਉਪਰ ਲਿਖੀ ਸਮਗ੍ਰ ਬਾਣੀ ਮੇਂ ਜੇਹੜਾ ਰਖਣਾ ਪੈਣੇ ਦੀ ਦਲੀਲ ਆਪਨੇ ਦਿਤੀ ਹੈ, ਸੋ ਦਲੀਲ ਮੇਂ ਕੋਈ ਪ੍ਰਮਾਣ ਹੈ ਵਾ ਨਹੀਂ, ਜੇ ਕਹੇਂ ਹੈ ਤੋ ਅਨਭਵ ਪ੍ਰਮਾਣ ਹੈ ਵਾ ਸ਼ਾਸਤ੍ਰ ਪ੍ਰਮਾਣ ਹੈ, ਜੇ ਅਨਭਵ ਕਹੈ ਤੋ ਬਨੈ ਨਹੀਂ ਕਾਹੇ ਤੈ ਤੁਮਾਰਾ ਅਨਭਵ ਸ਼ਾਸਤ੍ਰ ਸ਼ੂਨ ਹੋਣੇਸੇ ਭ੍ਰਮ ਰੂਪ ਹੈ, ਯਾਂਤੇ ਤੁਮਾਰੇ ਅਨਭਵ ਸੇ ਬਾਣੀ ਕਾ ਬਿਭਾਗ ਕਰਨਾ ਬਨੈ ਨਹੀ,ਅਤੇ ਜੇ ਸ਼ਾਸਤ੍ਰ ਪ੍ਰਮਾਣ ਸੇ ਕਹੇਂ ਤੋ ਗੁਰੂ ਵਾਕ ਰੂਪ ਸ਼ਾਸਤ੍ਰ ਪ੍ਰਮਾਣ ਸੇ ਦਸਮ ਬਾਣੀ ਕਾ ਨਿਖੇਧ ਕਰਤਾ ਹੈਂ॥ ਵਾ ਸ੍ਵੈ ਕਪੋਲ ਕਲਪਿਤ ਸ਼ਾਸਤ੍ਰ ਸੇ ਗੁਰਬਾਣੀ ਦਾ ਨਿਖੇਧ ਕਰਤਾ ਹੈਂ॥ ਜੇ ਸ੍ਵੈ ਕਪੋਲ ਕਲਪਤ, ਸ਼ਾਸਤ੍ਰ ਸੇ ਕਹੈਂ ਤੋ ਅਗਜ਼ਾਤ, ਪਰਾ-ਧੀਨ, ਪਖਪਾਤੀ, ਇੰਦ੍ਰੇ ਅਰਾਮੀ, ਲੋਭੀ,ਨਾਨਾ ਲਿਪਸਾ ਬਿਸ਼ਿਸ੍ਰਜੀਵਕ੍ਰਿਤ,ਸ਼ਾਸਤ੍ਰਸਰਬਥਾ,ਪ੍ਰਮਾਣਹੋਵੈਂ ਨਹੀਂ॥ ਕਿੰਤੂ ਜਿਤਨੀ ਅੰਸ ਮੈਂ ਸ਼ਾਸਤ੍ਰ ਕੇ ਆਨੁਸਾਰ ਵਾਕ ਹੋਵੈ ਉਤਨੀ ਅੰਸ ਮੈਂ ਪ੍ਰਮਾਣ ਹੋਵੇ ਹੈਂ॥ ਔਰ ਸ੍ਵਤੰਤ੍ਰ ਗਿਗ਼ਾਤ

ਰੋਗਵਿਦ੍ਵਾਨ ਪਖਪਾਤ ਰਹਿਤ, ਇੰਦ੍ਰੇ ਜਿਤ, ਨਿਰਲੋਭ, ਸਤਯ ਬਾਦੀ, ਧਰਮਾਤਮਾ ਕਾ ਵਾਕ ਹੀਪ੍ਰਮਾਨ ਹੋਵੇ ਹੈ, ਯਾਂਤੇਸਰਬਗ੍ਯ ਸ਼ਕਤੀਮਾਨ ਸਰਬ ਕੇ ਹਿਤਕਾਰੀ ਸਰਬ ਗੁਣੋਂ ਕਰਕੇ ਪੂਰਨ ਧਰਮ ਨਿਧੀ ਕ੍ਰਿਪਾਲੂ ਜੋ ਹਮਾਰੇ ਗੁਰੂ ਸਾਹਿਬ ਜੀ ਦਸੋਂ ਸਰੂਪ ਤਿਨਾਂ ਦੇ ਵਾਕ ਤੋਂ ਸਰਬਥਾ ਪ੍ਰਮਾਨੀਕ ਹਨ, (ਪੁਨਾ) ਪੁਰਾਤਨਜੋ ਗੁਰੂ ਸਾਹਿਬ ਜੀਕੇ ਸਿਦਕ ਭਰੋਸੇ ਵਾਲੇ ਆਤਮ ਦਰਸੀ ਗੁਰਮੁਖਿ ਸਿਖ ਜੋ ਸਤਯਵਾਦੀ ਹੋਏ ਹਨ ਜੋ ਪਿਛੇ ਕਹੇ ਭਾਈ ਮਨੀਸਿੰਘ ਜੀ ਵਾ ਭਾਈ ਦੀਪਸਿੰਘ ਜੀ ਆਦਿਕ ਤਿਨਕੇ ਬਾਕ ਭੀ ਦੋਨੋ ਸ੍ਰੀ ਗੁਰੂ ਗ੍ਰੰਥ ਸਾਹਿਬੋਂ ਕੇ ਸਾਥ ਮਿਲਨੇ ਸੇ ਪ੍ਰਮਾਣੀਕ ਹਨ, ਸੋ ਪਿਛੇ ਅਸੀ ਦੱਸ ਆਏ ਹਾਂ, ਯਾਂਤੇ ਸ੍ਵੈ ਕਲਪਤ ਸ਼ਾਸਤ੍ਰ ਸੇ ਗੁਰ ਬਾਨੀ ਕਾ ਨਿਖੇਧ ਬਨੈ ਨਹੀਂ, ਜੇਕਰ ਗੁਰਬਾਣੀ ਰੂਪ ਸ਼ਾਸਤ੍ਰ ਸੇ ਨਿਖੇਧ ਕਰੇਂਤੋ ਬਣਦਾ ਨਹੀਂ, ਕਿੰਤੂ ਜੈਸੇ ਆਦਿ ਗੁਰਬਾਣੀ ਮੇਂ ਅਕਾਲ ਪੁਰਖ ਦੇ ਆਗਿਆਪਾਲਕ ਰਾਮਚੰਦ੍ਰ ਸ੍ਰੀ ਕ੍ਰਿਸ਼ਨਾਦਿਕ ਅਵਤਾਰਾਂ ਦਾ ਜਸ ਕਥਨ ਕੀਤਾ ਹੈ, ਸੋ ਤੈਸੇ ਹੀ ਦਸਮ ਗੁਰਬਾਣੀ ਮੇਂ ਪੂਰਬੋਕਤ ਅਵਤਾਰਾਂ (ਤਥਾ) ਪ੍ਰਹਲਾਦ ਆਦਿਕ ਭਗਤਾਂ ਦੀ ਭਗਤੀ ਦਾ ਨਰੂਪਨ ਗੁਰੂ ਜੀ ਨੇ ਕੀਤਾ ਹੈ ॥ ਅਤੇ ਏਹ ਵਿਸਗੀਦਲਾਂ ਧਰੀਆਂ ਖੰਡ ਲਿਵਾੜ ॥ ਇਕ ਰਹਿੰਦੇ ਰਹੇਗਏ ਇਕ ਰਾਂਧੀ ਗਏ ਉਜਾੜ ॥ ਇਸ ਭਾਵ ਨੂੰ ਲੈਕਰ ਇਸਤ੍ਰੀਆਂ ਦੇ ਨਿਖੇਧਕ ਵਾਕ ਚਰਿਤ੍ਰਾਂ ਮੇਂ ਗੁਰੂਜੀ ਨੇ ਕਥਨ ਕੀਤੇ ਹਨ ॥

ਸੋ ਮਿਤ੍ਰ ਤਰਕਵਾਦੀਜੀ ਆਪ ਕਾ ਕਥਨ ਗੁਰਪ੍ਰਮਾਣਰਹਿਤ ਸ੍ਵ ਕਲਪਤਹੋਣੇਸੇ ਵਿਦ੍ਵਾਨਾ ਮੇ ਤੋ ਅਪ੍ਰਮਾਣਹੈ, ਤਾਂਤੇਗੁਰਮੁਖ ਬਣਕਰ ਆਪਣੇ ਕਥਨਕੋ ਵਾਪਸ ਲੈਲੀਜਿਯੇ, (ਪੰਥ ਅਗੇ ਬੇ-ਨਤੀ ਸਾਡੇ ਮਿਤ੍ਰ ਪੂਜਨੀਯ ਗੁਰ ਪੰਥਕਾਕੰਮ ਕਰਨੇ ਵਾਲੇ ਜੋ ਜੋ ਮਹਾਨ ਵਿਦ੍ਵਾਨ ਹਨ ਤਿਨਾਂ ਸਮਗ੍ਰ ਦੇ ਚਰਨ ਕਵਲੋ ਮੇ ਸਨਮ੍ਰ ਪ੍ਰਾਰਥਨਾ ਹੈ ਕਿ ਜੋ ਕੁਛ ਦਾਸ ਕੋਲੋਂ ਭੁਲਕੇ ਲੇਖ ਲਿਖਾ ਗਿਯਾ ਹੋਵੇ ਤਾਂ ਦਾਸ ਕੋ ਮਾਫ ਕਰਨਾ) ਕਿੰਤੂ ਜੈਸੇ ਕੋਈ ਲਿਖਾਰੀ, ਕਿਸੀ ਗ੍ਰੰਥ ਤੇ ਦੂਸਰਾ ਗ੍ਰੰਥ ਲਿਖਨੇ ਲਗੇ ਤੋ ਤਿਸਦਾ ਅਸਲੀ ਮਨਸ਼ਾ ਤੋ ਏਹੀ ਹੋਤਾ ਹੈ ਕਿ ਮੇਰੀ ਕਲਮ ਸੇ ਕੋਈਭੀ ਅਖਰ ਨਾ ਬਿਗੜੈ, ਪ੍ਰੰਤੂ ਫੇਰ ਭੀ (ਭੂਲਣ ਅੰਦਰ ਸਭਕੋ ਅਭੁਲ ਗੁਰੂ ਕਰ ਤਾਰ) ਐਤੈਸੇ ਹੀ ਮੈਂਦਾਸ ਭੁਲਣੇ ਵਾਲਾਹੂੰ, ਤਾਂਤੇ ਬਾਰੰਬਾਰ ਗੁਰ ਪੰਥ ਅਗਰ ਬੇਨਤੀ ਹੈ ਕਿ ਆਪ ਨੇ ਕ੍ਰਿਪਾਪੂਰਬਕ ਖਿਮਾ ਹੀ ਰਖਨੀ।

ਵਾਹਿ ਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ॥

( ਦੋਹਰਾ ) ਗੁਰੂ ਪੰਥਕਾ ਦਾਸਮੈ ਅਹਿਨਿਸ ਇੱਛਾ ਏਹ ॥ ਪ੍ਰੇਮ ਦਸੋਂ ਗੁਰਗਿਰਾ ਕਾ ਸਾਹਿਬ ਸਿੰਘ ਕੋ ਦੇਹ ॥ ਮਾਲਵ ਦੇਸ ਸੁਹਾਵਣਾ ਸਭ ਦੇਸਨ ਸਿਰ ਮੌਰ ॥ ਅੰਨ ਛੇਤ੍ਰ ਜਿਹ ਦੇਸਮੈ ਸੋਭਤਿ ਹੈ ਬਡ ਗੌਰ ॥ ਗੁਰ ਸਥਾਨ ਸ੍ਰੀ ਦਮਦਮਾ ਸੋਭਿਤਿ ਹੈ ਤਿਹ ਦੇਸ ॥ ਕਾਂਸ਼ੀ ਗੁਰ ਕੀ ਜਾਨੀਯੇ ਮਨੋ ਪੁਰੀ ਅਲਕੇਸ਼ ॥ ਤਿਸ ਦਰਬਾਰ ਕੀ ਮਿਸਲ ਮਹਿ ਗਾਓਂ ਪਥਰਾਲਾ ਜਾਨ ॥ ਪੂਰਨ ਕਰਯੋ ਗ੍ਰੰਥ ਤਿਹ ਗੁਰ ਕ੍ਰਿਪਾਸੇ

ਮਾਨ ॥ ਸੰਮਤ ਗੁਰਕੋ ਜਾਨੀਯੇ ਚਤੁ ਸਹਸ ਨੌ ਤੀਸ ॥
ਪੋਖ ਸੁਦੀ ਕੀ ਸਪਤਮੀ ਜਨਮ ਗੁਰੂ ਜਗਦੀਸ ॥

ਇਤਿ ਸ੍ਰੀ ਦਸਮ ਗੁਰਗਿਰਾ ਪ੍ਰਕਾਸ਼ਕ ਗ੍ਰੰਥ ਸੰਪੂਰਣੰ ॥

ਕਰਤਾ "ਪੰਥ ਸੇਵਕ" ਸਾਹਬ ਸਿੰਘਗਿਯਾਨੀ
( ਪਿੰਡ ਪਥਰਾਲਾ ) ਡਾਃ ਬਠਿੰਡਾ
ਰਿਃ ਪਟਿਃ ( ਪੰਜਾਬ )